# ਹਜ਼ਰਤ ਮੁਹੰਮਦ (ﷺ) ਦੀ ਨਮਾਜ਼ ਬਾਰੇ ਕੁਝ ਖਾਸ ਗੱਲਾਂ

ਸਾਰੀਆਂ ਪ੍ਰਸ਼ੰਸਾਵਾਂ ਉਸ ਅੱਲਾਹ ਦੇ ਲਈ ਹਨ ਜਿਸਨੇ ਆਪਣੇ ਬੰਦਿਆਂ 'ਤੇ ਨਮਾਜ਼ ਫ਼ਰਜ਼ ਕੀਤੀ

ਉਸ ਦਾ ਪਾਬੰਦ ਰਹਿਣ ਅਤੇ ਚੰਗੇ ਤਰੀਕੇ ਨਾਲ ਪੜ੍ਹਨ ਦਾ ਆਦੇਸ਼ ਦਿੱਤਾ,

ਇਸਦੀ ਪ੍ਰਵਾਨਗੀ ਨੂੰ ਨਿਮਰਤਾ ਅਤੇ ਰੱਬ ਪ੍ਰਤੀ ਸਮਪਰਣ (ਖ਼ੁਸ਼ੂਅ ਅਤੇ ਖ਼ੁਜ਼ੂਅ) 'ਤੇ ਨਿਰਭਰ ਕੀਤਾ

ਇਸਨੂੰ ਈਮਾਨ ਅਤੇ ਕੁਫ਼ਰ ਦੇ ਵਿਚਾਲੇ ਪਹਿਚਾਣ ਦੀ ਨਿਸ਼ਾਨੀ ਅਤੇ ਅਸ਼ਲੀਲ ਅਤੇ ਬੁਰੇ ਕੰਮਾਂ ਤੋਂ ਰੋਕਣ ਦਾ ਸਾਧਨ ਬਣਾਇਆ।

ਅੱਲਾਹ ਦੀ ਪ੍ਰਸ਼ੰਸਾ ਅਤੇ ਗੁਣਗਾਨ ਤੋਂ ਬਾਦ ਰਸੂਲੱਲਾਹ (ﷺ) 'ਤੇ ਸਲਾਮਤੀ ਹੋਵੇ,ਜਿਹਨਾਂ ਨੂੰ ਅੱਲਾਹ ਤਾਅਲਾ ਨੇ ਸੰਬੋਧਨ ਕਰਦੇ ਹੋਏ ਕਿਹਾ:

"ਅਤੇ ਮੈਂ ਤੁਹਾਡੇ ਤੇ ਜ਼ਿਕਰ (ਕੁਰਆਨ) ਨਾਜ਼ਲ ਕੀਤਾ ਹੈ ਤਾਂ ਕਿ ਜਿਹੜੇ (ਫ਼ਰਮਾਨ) ਲੋਕਾਂ ਲਈ ਨਾਜ਼ਲ ਕੀਤੇ ਗਏ ਹਨ, ਤੁਸੀਂ ਉਹਨਾਂ ਦਾ ਸਪੱਸ਼ਟੀਕਰਨ ਅਤੇ ਵਿਆਖਿਆ ਕਰ ਦਿਓ।"

(ਅਲ-ਨਹਲ-44)

ਇਸ ਕਰਕੇ ਆਪ (ﷺ) ਅੱਲਾਹ ਦੇ ਆਦੇਸ਼ ਨੂੰ ਪੂਰਾ ਕਰਨ ਲਈ ਅਤੇ ਜਿਹੜੀ ਸ਼ਰੀਅਤ ਆਪ ﷺ ਤੇ ਨਾਜ਼ਲ ਹੋਈ ਆਪ ﷺ ਨੇ ਉਸ ਦੀ ਸਾਧਾਰਨਤਾ ਨੂੰ ਪੂਰੇ ਸਪੱਸ਼ਟੀਕਰਨ ਦੇ ਨਾਲ ਲੋਕਾਂ ਦੇ ਸਾਹਮਣੇ ਰੱਖ ਦਿੱਤਾ

ਫਿਰ ਵੀ ਨਮਾਜ਼ ਦੀ ਮਹੱਤਤਾ ਨੂੰ ਦੇਖਦੇ ਹੋਏ ਉਸ ਨੂੰ ਹੋਰ ਵੱਧ ਸਪੱਸ਼ਟ ਰੂਪ ਨਾਲ ਪੇਸ਼ ਕੀਤਾ

ਅਤੇ ਆਪਣੀ ਕਰਨੀ ਅਤੇ ਕਥਨੀ ਨਾਲ ਉਸਦਾ ਪ੍ਰਚਾਰ ਕੀਤਾ।

ਇੱਥੋਂ ਤੱਕ ਕਿ ਇੱਕ ਵਾਰ ਨਬੀ (ﷺ.) ਨੇ ਮਿੰਬਰ ਉੱਤੇ ਨਮਾਜ਼ ਦੀ ਇਮਾਮਤ ਕੀਤੀ ਕਿਆਮ ਅਤੇ ਰੁਕੂਅ ਮਿੰਬਰ ਉੱਤੇ ਕੀਤਾ,

ਹੇਠਾਂ ਉੱਤਰੇ ਸਿਜਦਾ ਕੀਤਾ

ਫਿਰ ਮਿੰਬਰ ਤੇ ਚੜ੍ਹ ਗਏ

ਅਤੇ ਜਦੋਂ ਨਮਾਜ਼ ਤੋਂ ਵਿਹਲੇ ਹੋਏ ਤਾਂ ਫ਼ਰਮਾਇਆ

:"ਮੈਂ ਇਹ ਕੰਮ ਇਸ ਲਈ ਕੀਤਾ ਹੈ ਤਾਂ ਜੋ ਤੁਸੀਂ ਨਮਾਜ਼ ਪੜ੍ਹਨ ਵਿੱਚ ਮੇਰੀ ਪੈਰਵੀ ਕਰ ਸਕੋ ਅਤੇ ਮੇਰੀ ਨਮਾਜ਼ ਪ੍ਰਤੀ ਜਾਣਕਾਰੀ ਪ੍ਰਾਪਤ ਕਰ ਸਕੋ।

(ਬੁਖ਼ਾਰੀ-917 ਅਤੇ ਮੁਸਲਿਮ-544)

ਇਸ ਤੋਂ ਵੀ ਜ਼ੋਰਦਾਰ ਸ਼ਬਦਾਂ ਵਿੱਚ ਆਪਣੀ ਪੈਰਵੀ ਕਰਨ ਨੂੰ ਵਾਜਿਬ ਦੱਸਦੇ ਹੋਏ ਫ਼ਰਮਾਇਆ

"ਨਮਾਜ਼ ਇੰਝ ਪੜ੍ਹੋ ਜਿਵੇਂ ਤੁਸੀਂ ਮੈਨੂੰ ਪੜ੍ਹਦੇ ਦੇਖਦੇ ਹੋ।" (ਬੁਖ਼ਾਰੀ-631)

ਅੱਗੇ ਦੱਸਿਆ:

"ਅੱਲਾਹ ਨੇ ਪੰਜ ਨਮਾਜ਼ਾਂ ਫ਼ਰਜ਼ ਕੀਤੀਆਂ ਹਨ ਜਿਹੜਾ ਵਿਅਕਤੀ ਚੰਗੀ ਤਰ੍ਹਾਂ ਵਜ਼ੂ ਕਰੇ, ਸਮੇਂ ਤੇ ਨਮਾਜ਼ ਪੜ੍ਹੇ ਅਤੇ ਮੁਕੰਮਲ ਸਹੀ ਰੁਕੂਅ ਕਰੇ ਅਤੇ

ਅੱਲਾਹ ਤੋਂ ਡਰਦੇ ਹੋਏ ਪੂਰੇ ਧਿਆਨ ਨਾਲ ਨਮਾਜ਼ ਅਦਾ ਕਰੇ ਤਾਂ ਉਸਦੇ ਗੁਨਾਹ ਮੁਆਫ਼ ਕਰਨਾ ਅੱਲਾਹ ਦੀ ਜ਼ਿੰਮੇਵਾਰੀ ਹੈ ਅਤੇ ਜਿਹੜਾ ਇਹਨਾਂ ਗੱਲਾਂ ਵੱਲ ਧਿਆਨ ਨਾ ਰੱਖੇ ਉਸ ਲਈ ਅੱਲਾਹ ਦੀ ਕੋਈ ਜ਼ਿੰਮੇਵਾਰੀ ਨਹੀਂ ਹੈ,ਭਾਵੇਂ ਉਸਨੂੰ ਮੁਆਫ਼ ਕਰੇ ਚਾਹੇ ਅਜ਼ਾਬ ਦੇਵੇ।

(ਸੁਨਨ ਅਬੀ ਦਾਊਦ-425,1420, ਇਸਨੂੰ ਇਮਾਮ ਇਬਨੇ ਹੱਬਾਨ ਨੇ ਸਹੀ ਕਿਹਾ ਹੈ)

ਨਬੀ ਅਕਰਮ (ﷺ) 'ਤੇ ਸਲਾਮ ਅਤੇ ਸਲਾਤ ਤੋਂ ਬਾਦ ਉਹਨਾਂ ਦੇ

(ਨਬੀ ﷺ ਦੇ) ਘਰ ਵਾਲਿਆਂ ਅਤੇ ਸਹਾਬਾ ਕਿਰਾਮ (ਰਜ਼ੀ.) ਤੇ ਵੀ ਸਲਾਮ ਅਤੇ ਸਲਾਤ ਹੋਵੇ ਜਿਹੜੇ ਨੇਕੀਆਂ ਕਰਨ ਵਾਲੇ ਅਤੇ ਪਰਹੇਜ਼ਗਾਰ ਸਨ।

ਜਿਹਨਾਂ ਨੇ ਨਬੀ ਅਕਰਮ (ﷺ.) ਦੀ ਇਬਾਦਤ, ਨਮਾਜ਼, ਕਰਨੀ ਅਤੇ ਕਥਨੀ ਦੀ ਨਕਲ ਕਰਕੇ ਉੱਮਤ ਤੱਕ ਪੁੱਜਦਾ ਕੀਤਾ ਅਤੇ ਕੇਵਲ ਆਪ ਦੇ ਤਰੀਕੇ  ਨੂੰ ਹੀ ਅਸਲ ਦੀਨ ਅਤੇ ਮੰਨਣ ਯੋਗ ਦੱਸਿਆ।

ਇਸ ਤੋਂ ਬਾਅਦ ਉਹਨਾਂ ਨੇਕ ਵਿਅਕਤੀਆਂ ਤੇ ਸਲਾਤ ਅਤੇ ਸਲਾਮ ਹੋਵੇ

ਜੋ ਉਹਨਾਂ ਦੇ ਦੱਸੇ ਹੋਏ ਰਾਸਤੇ ਤੇ ਚੱਲਦੇ ਹਨ ਅਤੇ ਚੱਲਦੇ ਰਹਿਣਗੇ।

ਇਸ ਤੋਂ ਬਾਦ ਇਸਲਾਮ ਵਿੱਚ ਨਮਾਜ਼ ਦਾ ਅਤਿ ਵਿਸ਼ੇਸ਼ ਦਰਜਾ ਹੈ

ਅਤੇ ਜਿਹੜਾ ਵਿਅਕਤੀ ਇਸਨੂੰ ਕਾਇਮ ਕਰਦਾ ਹੈ,ਇਸਦੀ ਅਦਾਇਗੀ ਵਿੱਚ ਕੁਤਾਹੀ ਨਹੀਂ ਕਰਦਾ ਤਾਂ ਉਹ ਅਜਰੋ ਸਵਾਬ,ਵਡਿਆਈ ਅਤੇ ਸਤਿਕਾਰ ਦਾ ਹੱਕਦਾਰ ਹੈ।

ਅਜਰੋ ਸਵਾਬ ਵਿੱਚ ਵਾਧ-ਘਾਟ ਦਾ ਪੈਮਾਨਾ ਇਹ ਹੈ ਕਿ ਇਹ ਹੈ ਕਿ

ਜਿੰਨੀ ਕਿਸੇ ਵਿਅਕਤੀ ਦੀ ਨਮਾਜ਼ ਰਸੂਲੱਲਾਹ (ﷺ) ਦੀ ਨਮਾਜ਼ ਦੇ ਵੱਧ ਕਰੀਬ ਹੋਵੇਗੀ ਉਹ ਉੱਨਾ ਹੀ ਅਜਰੋ ਸਵਾਬ ਦਾ ਵੱਧ ਹੱਕਦਾਰ ਹੋਵੇਗਾ।

ਜਿੰਨੀ ਉਸਦੀ ਨਮਾਜ਼ ਨਬੀ (ﷺ.) ਦੀ ਨਮਾਜ਼ ਤੋਂ ਵੱਖ ਹੋਵੇਗੀ ਉੱਨਾ ਹੀ ਘੱਟ ਅਜਰ ਅਤੇ ਸਵਾਬ ਪ੍ਰਾਪਤ ਕਰੇਗਾ।

ਰਸੂਲੱਲਾਹ (ﷺ.) ਨੇ ਫ਼ਰਮਾਇਆ:

"ਨਿਰਸੰਦੇਹ ਬੰਦਾ ਨਮਾਜ਼ ਅਦਾ ਕਰਦਾ ਹੈ ਪ੍ਰੰਤੂ ਉਸਦੇ ਨਾਮਾ-ਏ-ਅਮਾਲ (ਕਰਮ ਪੱਤਰ) ਵਿੱਚ ਉਸ (ਨਮਾਜ਼) ਦਾ ਦਸਵਾਂ, ਨੋਵਾਂ, ਅੱਠਵਾਂ, ਸੱਤਵਾਂ, ਛੇਵਾਂ, ਪੰਜਵਾਂ, ਚੋਥਾ, ਤੀਸਰਾ ਜਾਂ ਅੱਧਾ ਹਿੱਸਾ ਹੀ ਲਿਖਿਆ ਜਾਂਦਾ ਹੈ।"

(ਸੁਨਨ ਅਬੀ ਦਾਊਦ-796,ਇਸਨੂੰ ਇਮਾਮ ਇਬਨੇ ਹੱਬਾਨ ਨੇ ਸਹੀ ਕਿਹਾ ਹੈ)

ਸ਼ੈਖ਼ ਨਾਸਿਰ-ਉਦ-ਦੀਨ ਅਲਬਾਨੀ (ਰਹਿ:) ਫ਼ਰਮਾਉਂਦੇ ਹਨ:

"ਸਾਡੇ ਲਈ  ਰਸੂਲੱਲਾਹ (ﷺ.) ਦੀ ਤਰ੍ਹਾਂ ਨਮਾਜ਼ ਪੜ੍ਹਨਾ ਉਸ ਸਮੇਂ ਹੀ ਸੰਭਵ ਹੈ ਜਦੋਂ ਸਾਨੂੰ ਵਿਸਥਾਰ ਨਾਲ ਆਪ (ﷺ.) ਦੀ ਨਮਾਜ਼ ਦੀ ਦਸ਼ਾ ਦਾ ਪਤਾ ਲੱਗ ਜਾਵੇ ਅਤੇ ਨਮਾਜ਼ ਦੀਆਂ ਜ਼ਰੂਰੀ ਗੱਲਾਂ (ਵਾਜਬਾਤ),ਮਰਯਾਦਾ,ਆਦਾਬ ਅਤੇ ਸ਼ਕਲ , ਸੂਰਤ,ਦੁਆਵਾਂ ਅਤੇ ਅਜ਼ਕਾਰਾਂ ਦੀ ਜਾਣਕਾਰੀ ਹੋਵੇ।

ਫਿਰ ਉਸ ਦੇ ਅਨੁਸਾਰ ਨਮਾਜ਼ ' ਪੜ੍ਹਨ ਦੀ ਕੋਸ਼ਿਸ਼ ਵੀ ਕਰੀਏ ਤਾਂ ਅਸੀਂ ਉਮੀਦ ਰੱਖਦੇ ਹਾਂ ਕਿ ਸਾਡੀ ਨਮਾਜ਼ ਵੀ ਉਸੇ ਕਿਸਮ ਦੀ ਹੋਵੇਗੀ ਜਿਹੜੀ ਅਸ਼ਲੀਲਤਾ ਅਤੇ ਬੁਰੀਆਂ ਗੱਲਾਂ ਤੋਂ ਰੋਕਦੀ ਹੈ ਅਤੇ ਸਾਡੇ ਕਰਮ ਪੱਤਰ ਵਿੱਚ ਉਹ ਅਜਰ ਅਤੇ ਸਵਾਬ ਲਿਖਿਆ ਜਾਵੇਗਾ ਜਿਸਦਾ ਵਾਅਦਾ ਕੀਤਾ ਗਿਆ ਹੈ।"

ਇੱਥੇ ਇਹ ਦੱਸਣਾ ਵੀ ਅਤਿਅੰਤ ਜ਼ਰੂਰੀ ਹੈ

ਕਿ ਅੱਲਾਹ ਨੂੰ ਉਸਦੀ ਜ਼ਾਤ ਅਤੇ ਸਿਫ਼ਤਾਂ ਵਿੱਚ ਇੱਕੋ ਇੱਕ ਮੰਨਣਾ ਨੇਕ ਅਮਲਾਂ ਦਾ ਮੂਲ ਹੈ।

ਜੇਕਰ ਅੱਲਾਹ ਨੂੰ ਇੱਕੋ ਇੱਕ ਨਹੀਂ ਮੰਨਦਾ ਤਾਂ ਸਾਰੇ ਅਮਲ ਬੇਕਾਰ,ਵਿਅਰਥ ਅਤੇ ਬਿਨਾਂ ਲਾਭ ਵਾਲੇ ਹਨ।

ਅੱਲਾਹ 'ਤੇ ਸਹੀ ਈਮਾਨ ਦਾ ਅਰਥ ਇਹ ਹੈ ਕਿ ਅੱਲਾਹ ਤਆਲਾ ਨੂੰ ਇਕੱਲਾ,ਅਦੁੱਤੀ ਅਤੇ ਬੇ-ਮਿਸਾਲ ਮੰਨਿਆ ਜਾਵੇ। ਤੌਹੀਦ ਅਤੇ ਸ਼ਿਰਕ ਇੱਕ ਦੂਜੇ ਦੇ ਉਲਟ ਹਨ।

ਜਿਵੇਂ ਤੌਹੀਦ ਤੋਂ ਬਿਨਾਂ ਗੁਨਾਹ ਮੁਆਫ਼ ਹੋਣਾ ਸੰਭਵ ਨਹੀਂ ਉਸੇ ਤਰ੍ਹਾਂ ਸ਼ਿਰਕ ਦੇ ਕਾਰਨ ਗੁਨਾਹ ਮੁਆਫ਼ ਹੋਣੇ ਅਸੰਭਵ ਹਨ।

ਅੱਲਾਹ ਤਾਅਲਾ ਫ਼ਰਮਾਉਂਦਾ ਹੈ:

ਨਿਰਸੰਦੇਹ ਅੱਲਾਹ ਸ਼ਿਰਕ ਮੁਆਫ਼ ਨਹੀਂ ਕਰੇਗਾ।ਇਸ ਤੋਂ ਛੁੱਟ ਜਿਸ ਗੁਨਾਹ ਨੂੰ ਜਿਸ ਲਈ ਚਾਹੇਗਾ ਬਖ਼ਸ਼ ਦੇਵੇਗਾ। ਜੋ ਵਿਅਕਤੀ ਅੱਲਾਹ ਨਾਲ ਸ਼ਰੀਕ ਖੜਾ ਕਰੇਗਾ,ਉਹ ਵੱਡੇ ਗੁਨਾਹ ਦਾ ਭਾਗੀ ਹੈ। (ਅਲ ਨਿਸ਼ਾ-48)

ਅਤੇ ਅੱਲਾਹ ਤਾਅਲਾ ਇਹ ਵੀ ਫ਼ਰਮਾਉਂਦਾ ਹੈ:

"ਜਿਹੜੇ ਲੋਕ ਈਮਾਨ ਲੈ ਆਏ ਅਤੇ ਉਹਨਾਂ ਨੇ ਆਪਣੇ ਈਮਾਨ ਨੂੰ ਜ਼ੁਲਮ (ਸਿਰਕ) ਨਾਲ ਨਾਪਾਕ ਨਹੀਂ ਕੀਤਾ ਤਾਂ ਅਜਿਹੇ ਲੋਕਾਂ ਦੇ ਲਈ ਹੀ ਸਲਾਮਤੀ ਹੈ ਅਤੇ ਇਹੋ ਲੋਕ ਹੀ ਸੱਚੇ ਰਾਸਤੇ ਉੱਤੇ ਚੱਲਣ ਵਾਲੇ ਹਨ।"

(ਸੂਰਤ ਅਨਆਮ-82)

ਰਸੂਲੱਲਾਹ (ﷺ.) ਦੇ ਫ਼ਰਮਾਨ ਦੇ ਅਨੁਸਾਰ (ਆਇਤ ਵਿੱਚ) ਜ਼ੁਲਮ ਤੋਂ ਭਾਵ ਸ਼ਿਰਕ ਹੈ। (ਬੁਖ਼ਾਰੀ-32,ਮੁਸਲਿਮ-124)

ਇਸ ਹਦੀਸ ਤੋਂ ਸਿੱਧ ਹੁੰਦਾ ਹੈ ਕਿ ਕੁੱਝ ਲੋਕ ਈਮਾਨ ਲਿਆਉਣ ਮਗਰੋਂ ਵੀ ਸ਼ਿਰਕ ਕਰਦੇ ਹਨ ਜਿਵੇਂ ਕਿ ਦੂਸਰੀ ਜਗ੍ਹਾ ਫ਼ਰਮਾਇਆ:

"ਅਤੇ ਬਹੁਤ ਸਾਰੇ ਲੋਕ ਅੱਲਾਹ 'ਤੇ ਈਮਾਨ ਲਿਆਉਣ ਦੇ ਬਾਵਜੂਦ ਵੀ ਸ਼ਿਰਕ ਕਰਦੇ ਹਨ।" (ਸੂਰਤ ਯੂਸਫ਼-102)

ਇਸ ਕਰਕੇ ਨਮਾਜ਼ ਦੀ ਸਵੀਕਾਰਤਾ ਲਈ ਪਹਿਲੀ ਸ਼ਰਤ ਇਹ ਹੈ

ਕਿ ਅੱਲਾਹ ਤਆਲਾ ਨੂੰ ਉਸਦੀ ਜ਼ਾਤ ਅਤੇ ਸਿਫਤਾਂ ਵਿੱਚ ਇੱਕ ਮੰਨਿਆ ਜਾਵੇ

ਅਤੇ ਇਹ ਮੰਨਿਆ ਜਾਵੇ ਕਿ ਅੱਲਾਹ ਦੀ ਨਾ ਪਤਨੀ ਹੈ ਅਤੇ ਨਾ ਹੀ ਸੰਤਾਨ।

ਕੋਈ ਅੱਲਾਹ ਦੇ ਨੂਰ ਦਾ ਟੁਕੜਾ ਨੂਰੁਮ ਮਿਨ ਨੂਰਿੱਲਾਹ" ਨਹੀਂ ਹੈ।

ਅੱਲਾਹ ਦਾ ਕਿਸੇ ਵਿਅਕਤੀ ਦੇ ਅੰਦਰ ਉੱਤਰ ਜਾਣ ਦਾ ਅਕੀਦਾ,

ਹੁਲੂਲ (ਇੱਕ ਚੀਜ਼ ਦਾ ਦੂਸਰੀ ਚੀਜ਼ ਵਿੱਚ ਇਸ ਤਰ੍ਹਾਂ ਸਮਾ ਜਾਣਾ ਕਿ ਦੋਵਾਂ ਵਿੱਚ ਫ਼ਰਕ ਨਾ ਦਿਖੇ)

ਵਾਹਦ-ਤੁਲ-ਵਜ਼ੂਦ (ਆਪਣੇ ਵਿੱਚ ਅੱਲਾਹ ਦੀ ਮੌਜੂਦਗੀ ਸਮਝਣਾ)

ਅਤੇ ਵਾਹਦ-ਤੁਲ-ਸ਼ਹੂਦ (ਸਾਰੀਆਂ ਚੀਜ਼ਾਂ ਵਿੱਚ ਅੱਲਾਹ ਦੀ ਮੌਜੂਦਗੀ ਸਮਝਣਾ) ਖੁੱਲ੍ਹਾ ਸ਼ਿਰਕ ਹੈ।

ਇਹ ਵੀ ਮੰਨਿਆ ਜਾਵੇ ਕਿ ਸ੍ਰਿਸ਼ਟੀ ਦੇ ਸਾਰੇ ਮਾਮਲੇ ਕੇਵਲ ਅੱਲਾਹ ਦੇ ਕਬਜ਼ੇ ਅਤੇ ਉਸਦੇ ਅਸੀਮ ਅਧਿਕਾਰ ਵਿੱਚ ਹਨ।

ਮਾਨ ਅਤੇ ਅਪਮਾਨ ਉਸੇ ਦੇ ਕੋਲ ਹੈ। ਹਰ ਚੰਗੇ ਅਤੇ ਮਾੜੇ ਦਾ ਉਹੀ ਦੁੱਖ ਨਿਵਾਰਕ ਅਤੇ ਲੋੜਾਂ ਪੂਰੀਆਂ ਕਰਨ ਵਾਲਾ ਹੈ,ਲਾਭ ਅਤੇ ਨੁਕਸਾਨ ਦਾ ਮਾਲਿਕ ਵੀ ਉਹੀ ਹੈ ਅਤੇ ਅੱਲਾਹ ਦੇ ਮੁਕਾਬਲੇ ਵਿੱਚ ਕਿਸੇ ਨੂੰ ਥੋੜ੍ਹਾ ਜਿਹਾ ਵੀ ਅਧਿਕਾਰ ਨਹੀਂ।

ਹਰ ਚੀਜ਼ 'ਤੇ ਉਸ ਦੀ ਹੀ ਹਕੂਮਤ ਹੈ ਅਤੇ ਕੋਈ ਅੱਲਾਹ ਦੇ ਮੁਕਾਬਲੇ ਕਿਸੇ ਨੂੰ ਪਨਾਹ (ਸ਼ਰਨ) ਨਹੀਂ ਦੇ ਸਕਦਾ।

ਕੇਵਲ ਅੱਲਾਹ ਤੁਆਲਾ ਹੀ ਹਮੇਸ਼ਾ ਤੋਂ ਹੈ ਅਤੇ ਹਮੇਸ਼ਾ-ਹਮੇਸ਼ਾ ਰਹੇਗਾ। ਉਸ ਤੋਂ ਇਲਾਵਾ ਹਰ ਚੀਜ਼ ਨੂੰ ਖ਼ਤਮ ਹੋਣਾ ਹੈ।

ਇਹ ਹੱਕ (ਅਧਿਕਾਰ) ਵੀ ਕੇਵਲ ਅੱਲਾਹ ਤਆਲਾ ਦਾ ਹੈ ਕਿ ਉਹ ਲੋਕਾਂ ਦੇ ਵਿਅਕਤੀਗਤ ਅਤੇ ਸਮੂਹਿਕ ਜੀਵਨ ਬਿਤਾਉਣ ਦਾ ਢੰਗ ਭਾਵ ਦੀਨ ਨਾਜ਼ਲ ਕਰੇ ਕਿਉਂਕਿ ਹਲਾਲ ਅਤੇ ਹਰਾਮ ਦਾ ਨਿਰਧਾਰਨ ਕਰਨਾ ਅਤੇ

## ਕਾਨੂੰਨ ਬਣਾਉਣਾ ਉਸੇ ਦਾ ਅਧਿਕਾਰ ਹੈ ਅਤੇ ਵਾਸਤਵਿਕ ਆਗਿਆਪਾਲਣ ਕੇਵਲ ਅੱਲਾਹ ਦੇ ਹੀ ਲਈ ਹੈ

ਕਿਉਂਕਿ ਅੱਲਾਹ ਤਆਲਾ ਨੇ ਇਹ ਦੀਨ ਮੁਹੰਮਦ (ﷺ.) ਰਾਹੀਂ ਸਾਡੇ ਕੋਲ ਭੇਜਿਆ ਹੈ ਸੋ ਅੱਜ ਅੱਲਾਹ ਤਆਲਾ ਦੇ ਆਗਿਆਪਾਲਣ ਦਾ ਇੱਕ ਮਾਤਰ ਸਾਧਨ ਉਹ ਆਦੇਸ਼ ਹਨ ਜਿਹੜੇ ਨਬੀ ਅਕਰਮ (ਸ.) ਨੇ ਸਹਾਬਾ ਕਿਰਾਮ ਅਤੇ ਉਹਨਾਂ ਦੇ ਰਾਹੀਂ ਪੂਰੀ ਉੱਮਤ ਤੱਕ ਪੁੱਜਦੇ ਕੀਤੇ ਅਤੇ ਹਦੀਸਾਂ ਦੇ ਇਮਾਮਾਂ (ਰਹਿ.) ਨੇ ਉਹਨਾਂ ਆਦੇਸ਼ਾਂ ਨੂੰ ਹਦੀਸਾਂ ਦੀਆਂ ਕਿਤਾਬਾਂ ਵਿੱਚ ਇੱਕਠਾ ਕਰ ਦਿੱਤਾ।

ਕੁਰਆਨ ਅਤੇ ਹਦੀਸ ਦੀ ਬਜਾਏ ਕਿਸੇ ਮੁਰਸ਼ਿਦ,ਪੀਰ ਜਾਂ ਇਮਾਮ ਦੇ ਨਾਮ ਤੇ ਗਿਰੋਹਬੰਦੀ ਦੀ ਇਸਲਾਮ ਵਿੱਚ ਕੋਈ ਗੁੰਜ਼ਾਇਸ਼ ਨਹੀਂ ਹੈ ਅਤੇ ਕਿਸੇ ਪਾਰਲੀਮੈਂਟ ਨੂੰ ਵੀ ਇਹ ਅਧਿਕਾਰ ਨਹੀਂ ਹੈ ਕਿ ਮੁਸਲਮਾਨਾਂ ਦੀ ਜ਼ਿੰਦਗੀ ਅਤੇ ਮੌਤ ਦੇ ਮਾਮਲਿਆਂ ਉੱਤੇ ਅਧਾਰਿਤ ਇਹੋ ਜਿਹੇ ਸਜ਼ਾ ਦੇਣ ਵਾਲੇ, ਵਿੱਤੀ, ਰਾਜਨੀਤਿਕ,ਆਰਥਿਕ,ਸਮਾਜਿਕ ਅਤੇ ਅੰਤਰ ਰਾਸ਼ਟਰੀ ਕਾਨੂੰਨ ਬਣਾਵੇ ਜਿਹੜੇ ਅੱਲਾਹ ਦੇ ਨਾਜ਼ਲ ਕੀਤੇ ਹੋਏ ਹੁਕਮਾਂ ਦੇ ਅਨੁਸਾਰ ਨਾ ਹੋਣ।

ਨਮਾਜ਼ ਪੜ੍ਹਨ ਤੋਂ ਪਹਿਲਾਂ ਇਹਨਾਂ ਅਕੀਦਿਆਂ ਤੇ ਈਮਾਨ ਲਿਆਉਣਾ ਜ਼ਰੂਰੀ ਹੈ।

ਕਿਉਂਕਿ ਅੱਲਾਹ ਦੀ ਬਾਰਗਾਹ ਵਿੱਚ ਕਿਸੇ ਅਮਲ ਦੀ ਸਵੀਕਾਰਤਾ ਕ੍ਰਮਵਾਰ ਤਿੰਨ ਚੀਜ਼ਾਂ ਤੇ ਨਿਰਭਰ ਹੈ:

(1) ਅਕੀਦੇ ਦੀ ਦਰੁਸਤੀ

(2) ਨੀਅਤ ਦੀ ਦਰੁਸਤੀ

(3) ਅਮਲ ਦੀ ਦਰੁਸਤੀ

ਇਹਨਾਂ ਚੋਂ ਕਿਸੇ ਇੱਕ ਵਿੱਚ ਵਿਘਨ ਪੈਣ ਨਾਲ ਸਾਰਾ ਅਮਲ ਮਰਦੂਦ ਹੋ ਜਾਂਦਾ ਹੈ ਅਤੇ ਯਾਦ ਰਹੇ ਕਿ ਅੱਲਾਹ ਦੀ ਕਿਤਾਬ,ਰਸੂਲ ਦੀ ਸੁੰਨਤ,ਸਹਾਬਾ ਕਿਰਾਮ (ਰਜ਼ੀ.) ਦਾ ਵਿਵਹਾਰ ਅਤੇ ਉੱਮਤ ਦੀ ਸਹਿਮਤੀ (ਇਜਮਾਅ) ਹੀ ਉਹ ਕਸੌਟੀ ਹੈ ਜਿਸ ਨਾਲ ਕਿਸੇ ਵੀ ਅਕੀਦੇ ਜਾਂ ਅਮਲ ਦੀ ਮਜ਼ਬੂਤੀ ਨੂੰ ਪਰਖਿਆ ਜਾ ਸਕਦਾ ਹੈ।

ਸਾਨੂੰ ਸਾਰਿਆਂ ਨੂੰ ਸਹੀ ਅਕੀਦਾ ਅਪਨਾਉਣ ਅਤੇ ਸੁੰਨਤ ਦੇ ਅਨੁਸਾਰ ਅਮਲ ਕਰਨ ਦੀ ਸ਼ਕਤੀ ਦੇਵੇ। ਆਮੀਨ

ਲਿਖਤ ਕਰਤਾ -ਸੱਯਦ ਸ਼ਫ਼ੀਕ-ਉਰ ਰਹਿਮਾਨ

## ਸਤਿਕਾਰਯੋਗ ਪਾਠਕੋ !

ਨਮਾਜ਼, ਦੀਨ ਦਾ ਅਤਿਅੰਤ ਮਹੱਤਵਪੂਰਨ ਰੁਕਨ (ਨੀਂਵ) ਹੈ।

ਇਸਦੀ ਫ਼ਰਜ਼ੀਅਤ ਕੁਰਆਨ ਮਜੀਦ ਅਤੇ ਹਦੀਸਾਂ ਤੋਂ ਸਾਬਤ ਹੁੰਦੀ ਹੈ।

ਸਾਰੇ ਮੁਸਲਮਾਨਾਂ ਦੀ ਨਮਾਜ਼ ਦੇ ਫ਼ਰਜ਼ (ਅਤਿ ਜ਼ਰੂਰੀ) ਹੋਣ ਤੇ ਸਹਿਮਤੀ ਹੈ।

ਰਸੂਲੱਲਾਹ (ﷺ) ਨੇ ਜਦੋਂ ਹਜ਼ਰਤ ਮੁਆਜ਼ ਬਿਨ ਜਬਲ (ਰਜ਼ੀ:) ਨੂੰ ਯਮਨ ਭੇਜਿਆ ਤਾਂ ਫ਼ਰਮਾਇਆ:

“ਫਿਰ ਉਹਨਾਂ ਨੂੰ ਦੱਸੋ ਕਿ ਅੱਲਾਹ ਤਆਲਾ ਨੇ ਉਹਨਾਂ 'ਤੇ ਦਿਨ-ਰਾਤ ਵਿੱਚ ਪੰਜ ਨਮਾਜ਼ਾਂ ਫ਼ਰਜ਼ ਕੀਤੀਆਂ ਹਨ।

(ਬੁਖ਼ਾਰੀ-1395,ਮੁਸਲਿਮ-19)

ਇਹ ਵੀ ਫ਼ਰਮਾਇਆ:

“ਤੁਸੀਂ ਇੰਝ ਨਮਾਜ਼ ਪੜ੍ਹੋ ਜਿਵੇਂ ਮੈਨੂੰ ਨਮਾਜ਼ ਪੜ੍ਹਦੇ ਦੇਖਦੇ ਹੋ।

(ਬੁਖ਼ਾਰੀ-631)

ਨਮਾਜ਼ ਦੇ ਇਸੀ ਮਹੱਤਤਾ ਨੂੰ ਦੇਖਦੇ ਹੋਏ ਬਹੁਤ ਸਾਰੇ ਇਮਾਮਾਂ ਨੇ ਨਮਾਜ਼ ਦੇ ਵਿਸ਼ੇ ਤੇ ਅਨੇਕ ਕਿਤਾਬਾਂ ਲਿਖੀਆਂ ਹਨ।

ਜਿਵੇਂ ਕਿ ਅਬੂ ਨਈਮ ਫ਼ਜ਼ਲ ਬਿਨ ਦਕੀਨ (ਰਹਿ.) (ਮੌਤ-218 ਹਿ:)।

ਇਸ ਤੋਂ ਇਲਾਵਾ ਵਰਤਮਾਨ ਸਮੇਂ ਵਿੱਚ ਉਰਦੂ ਅਤੇ ਖੇਤਰੀ ਭਾਸ਼ਾਵਾਂ ਵਿੱਚ ਵੀ ਅਨੇਕ ਕਿਤਾਬਾਂ ਪ੍ਰਕਾਸ਼ਿਤ ਹੋਈਆਂ ਹਨ।

ਪ੍ਰੰਤੂ ਉਹਨਾਂ ਵਿੱਚੋਂ ਜ਼ਿਆਦਾਤਰ ਕਿਤਾਬਾਂ ਝੂਠੀਆਂ ਹਦੀਸਾਂ,ਜ਼ਈਫ਼ ਅਤੇ ਮਰਦੂਦ ਰਿਵਾਇਤਾਂ,ਪਰਸਪਰ ਵਿਰੋਧੀ ਅਤੇ ਇਲਮੀ ਗ਼ਲਤੀਆਂ ਤੇ ਅਧਾਰਿਤ ਹਨ।

ਲਿਖਤ ਕਰਤਾ ਅਬੂ ਤਾਹਿਰ ਹਾਫ਼ਿਜ਼ ਜ਼ੁਬੈਰ ਅਲੀ ਜ਼ਈ ਮੁਹੰਮਦੀ

ਫ਼ਾਰਗ਼ ਜਾਮੀਆ ਮੁਹੰਦੀਆ ਗੁਜਰਾਂਵਾਲਾ, ਵਫ਼ਾਕੁਲ ਮਦਾਰਿਸ ਅਸ-ਸਲਫ਼ੀਆ ਫ਼ੈਸਲਾਬਾਦ ਐਮ.ਏ.(ਅਰਬੀ,ਇਸਲਾਮੀਆਤ),

(ਪੰਜਾਬ ਯੂਨੀਵਰਸਿਟੀ)

# ਕਿਤਾਬ-ਵ-ਸੁੰਨਤ ਦੇ ਅਨੁਸਰਣ (ਪੈਰਵੀ) ਦਾ ਆਦੇਸ਼

ਅੱਲਾਹ ਤਆਲਾ ਫ਼ਰਮਾਉਂਦੇ ਹਨ:

"(ਹੇ ਮੁਸਲਮਾਨੋਂ) ਅੱਜ ਦੇ ਦਿਨ ਮੈਂ ਤੁਹਾਡੇ ਲਈ ਤੁਹਾਡਾ ਦੀਨ ਪੂਰਨ ਕਰ ਦਿੱਤਾ ਹੈ ਅਤੇ ਤੁਹਾਡੇ 'ਤੇ ਆਪਣੀ ਬਖ਼ਸ਼ਿਸ਼ ਨੂੰ ਪੂਰਾ ਕਰ ਦਿੱਤਾ ਹੈ ਅਤੇ ਤੁਹਾਡੇ ਲਈ ਇਸਲਾਮ ਨੂੰ (ਬਾਤੌਰ) ਦੀਨ ਪਸੰਦ ਕੀਤਾ ਹੈ।

(ਅਲ ਮਾਇਦਾਹ-3:5)

ਇਹ ਆਇਤ 9 ਜ਼ਿਲ ਹਿੱਸਾ 10 ਹਿਜਰੀ ਨੂੰ ਅਰਫ਼ਾਤ ਦੇ ਮੈਦਾਨ ਵਿੱਚ ਉਤਰੀ। ਇਸਦੇ ਨਾਜ਼ਲ ਹੋਣ ਤੋਂ ਤਿੰਨ ਮਹੀਨੇ ਬਾਦ ਰਸੂਲੱਲਾਹ (ﷺ.) ਇਹ ਕਾਮਿਲ ਅਤੇ ਸੰਪੂਰਨ ਦੀਨ ਉੱਮਤ ਨੂੰ ਸੌਂਪ ਕੇ ਵਫ਼ਾਤ (ਮੌਤ) ਪਾ ਗਏ ਅਤੇ ਵਸੀਅਤ ਕਰਕੇ ਗਏ:

ਮੈਂ ਤੁਹਾਡੇ ਵਿਚਕਾਰ ਅਜਿਹੀਆਂ ਦੋ ਚੀਜ਼ਾਂ ਛੱਡ ਕੇ ਜਾ ਰਿਹਾ ਹਾਂ ਜਦੋਂ ਤੱਕ ਤੁਸੀਂ ਇਹਨਾਂ ਨੂੰ ਮਜ਼ਬੂਤੀ ਨਾਲ ਫੜਕੇ ਰੱਖੋਗੇ ਤਾਂ ਕਦੇ ਵੀ ਗੁਮਰਾਹ ਨਹੀਂ ਹੋਵੋਗੇ " ਭਾਵ ਅੱਲਾਹ ਦੀ ਕਿਤਾਬ ਅਤੇ ਉਸਦੇ ਨਬੀ (ﷺ.) ਦੀ ਸੁੰਨਤ।"

(ਬੈਹਕੀ-2/899,ਇਸਨੂੰ ਹਾਕਿਮ-1/93 ਅਤੇ ਇਬਨੇ ਹਜ਼ਮ ਨੇ ਸਹੀ ਕਿਹਾ ਹੈ)

ਇੱਥੇ ਇਹ ਸਪੱਸ਼ਟ ਹੁੰਦਾ ਹੈ ਕਿ ਇਸਲਾਮ,ਕਿਤਾਬ ਅਤੇ ਸੁੰਨਤ ਵਿੱਚ ਸੀਮਿਤ ਹੈ ਅਤੇ ਇਹ ਵੀ ਸਾਬਤ ਹੋਇਆ ਕਿ ਮਸਲਾ ਅਤੇ ਫ਼ਤਵਾ ਕੇਵਲ ਉਹੀ ਸਹੀ ਅਤੇ ਅਮਲ ਯੋਗ ਹੈ ਜਿਹੜਾ ਕੁਰਆਨ ਅਤੇ ਸੁੰਨਤ ਤੋਂ ਸਾਬਿਤ ਹੋਵੇ।

ਰਸੂਲੱਲਾਹ (ﷺ.) ਫ਼ਰਮਾਉਂਦੇ ਹਨ:

“ ਮੇਰੀ ਸਾਰੀ ਉੱਮਤ ਜੰਨਤ ਵਿੱਚ ਦਾਖ਼ਲ ਹੋਵੇਗੀ ਪ੍ਰੰਤੂ ਉਹਨਾਂ ਤੋਂ ਛੁੱਟ ਜਿਹਨਾਂ ਨੇ ਇਨਕਾਰ ਕੀਤਾ। ਕਿਸੇ ਨੇ ਪੁੱਛਿਆ (ਹੇ ਅੱਲਾਹ ਦੇ ਰਸੂਲ) ਇਨਕਾਰ ਕਰਨ ਵਾਲਾ ਕੌਣ ਹੈ? ਆਪ ਨੇ ਫ਼ਰਮਾਇਆ ਜਿਸਨੇ ਮੇਰੀ ਆਗਿਆ ਦਾ ਪਾਲਣ ਕੀਤਾ ਉਹ ਜੰਨਤ ਵਿੱਚ ਦਾਖ਼ਲ ਹੋਵੇਗਾ ਅਤੇ ਜਿਸਨੇ ਮੇਰੀ ਨਾ-ਫ਼ਰਮਾਨੀ ਕੀਤੀ ਉਸਨੇ ਇਨਕਾਰ ਕੀਤਾ। (ਬੁਖ਼ਾਰੀ-7380)

ਹਜ਼ਰਤ ਅਰਬਾਜ਼ ਬਿਨ ਸਾਰਿਯਾ (ਰਜ਼ੀ.) ਰਵਾਇਤ ਕਰਦੇ ਹਨ ਕਿ

“ ਇੱਕ ਦਿਨ ਰਸੂਲੱਲਾਹ (ﷺ.) ਨੇ ਸਾਨੂੰ ਨਮਾਜ਼ ਪੜ੍ਹਾਈ। ਫਿਰ ਆਪ ਨੇ ਸਾਡੇ ਵੱਲ ਧਿਆਨ ਦਿੱਤਾ ਅਤੇ ਪ੍ਰਭਾਵੀ ਨਸੀਹਤ ਕੀਤੀ। ਜਿਸ ਨੂੰ ਸੁਣਕੇ ਸਾਡੀਆਂ ਅੱਖਾਂ ਵਿੱਚੋਂ ਹੰਝੂ ਜਾਰੀ ਹੋ ਗਏ ਅਤੇ ਦਿਲ ਦਹਿਲ ਗਏ। ਇੱਕ ਵਿਅਕਤੀ ਨੇ ਕਿਹਾ

:ਹੇ ਅੱਲਾਹ ਦੇ ਰਸੂਲ! ﷺ ਇਹ ਉਪਦੇਸ਼ ਤਾਂ ਅਜਿਹਾ ਹੈ ਜਿਵੇਂ ਕਿਸੇ ਜੁਦਾ ਹੋਣ ਵਾਲੇ ਦਾ ਹੋਵੇ। ਇਸ ਲਈ ਸਾਨੂੰ ਕੋਈ ਖ਼ਾਸ ਵਸੀਅਤ ਕਰੋ।

ਆਪ ਨੇ ਫ਼ਰਮਾਇਆ: ਮੈਂ ਤੁਹਾਨੂੰ ਵਸੀਅਤ ਕਰਦਾ ਹਾਂ ਕਿ ਅੱਲਾਹ ਤੋਂ ਡਰਦੇ ਰਹਿਣਾ ਅਤੇ ਆਪਣੇ (ਅਮੀਰ ਦੀ ਜਾਇਜ਼ ਗੱਲ) ਸੁਣਨਾ ਅਤੇ ਮੰਨਣਾ ਭਾਵੇ (ਤੁਹਾਡਾ ਅਮੀਰ) ਹਬਸ਼ੀ ਗ਼ੁਲਾਮ ਹੀ ਹੋਵੇ।

ਮੇਰੇ ਪਿੱਛੋਂ ਜਿਹੜਾ ਤੁਹਾਡੇ 'ਚੋਂ ਜੀਵਿਤ ਰਹੇਗਾ ਉਹ ਸਖਤ ਮੱਤ-ਭੇਦ ਦੇਖੇਗਾ।

ਉਸ ਸਮੇਂ ਤੁਸੀਂ ਮੇਰੀ ਸੁੰਨਤ ਅਤੇ ਚਾਰ ਖ਼ਲੀਫ਼ੀਆਂ ਦਾ ਤਰੀਕਾ ਲਾਜ਼ਮੀ ਫੜਣਾ,ਉਸਨੂੰ ਦੰਦਾਂ ਨਾਲ ਮਜ਼ਬੂਤ ਫੜਕੇ ਰੱਖਣਾ ਅਤੇ (ਦੀਨ ਦੇ ਵਿੱਚ) ਨਵੇਂ-ਨਵੇਂ ਕੰਮਾਂ (ਅਤੇ ਤਰੀਕਿਆਂ) ਤੋਂ ਬਚਣਾ। ਨਿਰਸੰਦੇਹ ਹਰ ਨਵੀਂ ਗੱਲ ਬਿਦਅਤ ਹੈ ਅਤੇ ਹਰ ਬਿਦਅਤ ਗੁਮਰਾਹੀ ਹੈ।”

(ਸੁਨਨ ਅਬੀ ਦਾਊਦ-4607 ਅਤੇ ਸੁਨਨ ਤਿਰਮਿਜ਼ੀ-3676)

ਇਸ ਹਦੀਸ ਤੋਂ ਸਾਬਤ ਹੁੰਦਾ ਹੈ ਕਿ ਹਰ ਬਿਦਅਤ ਗੁਮਰਾਹੀ ਹੈ। ਕੋਈ ਬਿਦਅਤ ਹਸਨਾ (ਚੰਗੀ) ਨਹੀਂ ਹੁੰਦੀ।

ਅਬਦੁੱਲਾਹ ਬਿਨ ਉਮਰ ਫ਼ਰਮਾਉਂਦੇ ਹਨ:

“ਹਰ ਬਿਦਅਤ ਗੁਮਰਾਹੀ ਹੈ ਭਾਵੇਂ ਲੋਕ ਉਸਨੂੰ ਨੇਕੀ ਸਮਝਣ।"

(السنة"لمحمد بن نصر المروزى ص٨٢سرح الاصول للالكائى ٩٢/١")

ਇਮਾਮ ਮਾਲਿਕ (ਰਹਿ.) ਨੇ ਕਿੰਨੇ ਵਧੀਆ ਤਰੀਕੇ ਨਾਲ ਦੱਸਿਆ ਹੈ:

“ਜਿਸ ਵਿਅਕਤੀ ਨੇ ਇਸਲਾਮ ਵਿੱਚ ਨੇਕੀ ਸਮਝਕੇ ਕੋਈ ਨਵੀਂ ਚੀਜ਼ ਦੀ ਕਾਢ ਕੀਤੀ ਤਦ ਉਸਨੇ ਗੁਮਾਨ ਕੀਤਾ ਕਿ ਮੁਹੰਮਦ (ﷺ) ਨੇ ਰਿਸਾਲਤ ਦੀ ਤਬਲੀਗ਼ ਵਿੱਚ ਬੇਈਮਾਨੀ ਤੋਂ ਕੰਮ ਲਿਆ (ਨਾ-ਉਜ਼ੂ-ਬਿੱਲਾਹ) ਰਸੂਲੱਲਾਹ (ﷺ) ਦੇ ਜ਼ਮਾਨੇ ਵਿੱਚ ਜਿਹੜੀ ਚੀਜ਼ ਦੀਨ ਨਹੀਂ ਸੀ ਉਹ ਅੱਜ ਵੀ ਦੀਨ ਨਹੀਂ ਬਣ ਸਕਦੀ।

(ਅਲ ਐਤਸਾਮ ਲਿਸ਼ਸ਼ਾਤਿਬੀ 1/49)

## ਹਦੀਸ ਦੇ ਮਾਮਲੇ ਵਿੱਚ ਪੁੱਣ ਛਾਣ ਅਤੇ ਸਾਵਧਾਨੀ

ਅੱਲਾਹ ਤਆਲਾ ਫ਼ਰਮਾਉਂਦਾ ਹੈ:

“ਅਤੇ ਅਸਾਂ ਨੇ ਤੁਹਾਡੇ ਵੱਲ ਜ਼ਿਕਰ (ਕੁਰਆਨ) ਨਾਜ਼ਲ ਕੀਤਾ ਹੈ ਤਾਂ ਜੋ ਤੁਸੀਂ ਲੋਕਾਂ ਨੂੰ ਉਹ ਸਿੱਖਿਆਵਾਂ ਸਪੱਸ਼ਟ ਕਰ ਦਿਓ ਜਿਹੜੀਆਂ ਉਹਨਾਂ ਵੱਲ ਨਾਜ਼ਲ ਕੀਤੀਆਂ ਗਈਆਂ ਹਨ ਤਾਂ ਜੋ ਉਹ ਸੋਚ ਵਿਚਾਰ ਕਰਨ।

(ਅਲ ਨਹਿਲ-16/44)

” ਰਸੂਲੱਲਾਹ (ﷺ) ਨੇ ਫ਼ਰਮਾਇਆ:

“ਯਾਦ ਰੱਖੋ ਮੈਨੂੰ ਕੁਰਆਨ ਮਜੀਦ ਅਤੇ ਉਸਦੇ ਨਾਲ ਉਸੇ ਤਰ੍ਹਾਂ ਦੀ ਇੱਕ ਹੋਰ ਚੀਜ਼ (ਸੁੰਨਤ) ਦਿੱਤੀ ਗਈ ਹੈ।

(ਅਬੂ ਦਾਊਦ-4604,ਇਸਨੂੰ ਇਬਨੇ ਹੱਬਾਨ:97 ਨੇ ਸਹੀ ਕਿਹਾ ਹੈ) ,,

ਅਤੇ ਜਿਵੇਂ ਅੱਲਾਹ ਤਆਲਾ ਨੇ ਆਪਣੀ ਆਗਿਆ ਦਾ ਪਾਲਣ ਕਰਨ ਨੂੰ ਫ਼ਰਜ਼ ਕੀਤਾ ਹੈ ਉਸੇ ਤਰ੍ਹਾਂ ਰਸੂਲ (ਸ.) ਦੀ ਆਗਿਆ ਦਾ ਪਾਲਣ ਕਰਨ ਨੂੰ ਵੀ ਲਾਜ਼ਮੀ ਕਰਾਰ ਦਿੱਤਾ ਹੈ।

ਫ਼ਰਮਾਇਆ:

“ਹੇ ਈਮਾਨ  ਵਾਲਿਓ! ਅੱਲਾਹ ਦੀ ਆਗਿਆ ਦਾ ਪਾਲਣ ਕਰੋ ਅਤੇ (ਉਸਦੇ) ਰਸੂਲ ਦੀ ਆਗਿਆ ਦਾ ਪਾਲਣ ਵੀ ਕਰੋ ਅਤੇ (ਉਸ ਆਗਿਆ ਪਾਲਣ ਤੋਂ ਹੱਟ ਕੇ) ਆਪਣੇ ਅਮਲਾਂ ਨੂੰ ਵਿਅਰਥ ਨਾ ਕਰੋ। "

(ਸੂਰਤ ਮੁਹੰਮਦ:33)

ਇੱਥੋਂ ਇਹ ਪਤਾ ਲੱਗਦਾ ਹੈ ਕਿ ਕੁਰਆਨ ਮਜੀਦ ਦੀ ਤਰ੍ਹਾਂ ਨਬੀ ਦੀ ਹਦੀਸ ਵੀ ਸ਼ਰਈ ਦਲੀਲ ਅਤੇ ਹੁੱਜਤ ਹੈ ਪ੍ਰੰਤੂ ਹਦੀਸ ਤੋਂ ਦਲੀਲ ਲੈਣ ਤੋਂ ਪਹਿਲਾਂ ਇਸ ਗੱਲ ਦਾ ਪਤਾ ਹੋਣਾ ਜ਼ਰੂਰੀ ਹੈ ਕੀ ਉਹ ਹਦੀਸ ਰਸੂਲੱਲਾਹ (ﷺ.) ਤੋਂ ਸਾਬਤ ਹੁੰਦੀ ਵੀ ਹੈ ਕਿ ਨਹੀਂ?

ਨਬੀ-ਏ-ਅਕਰਮ (ﷺ.) ਨੇ ਫ਼ਰਮਾਇਆ:

“ਆਖ਼ਰੀ ਜ਼ਮਾਨੇ ਵਿੱਚ ਦੱਜਾਲ ਅਤੇ ਝੂਠੇ ਲੋਕ ਹੋਣਗੇ ਉਹ ਤੁਹਾਨੂੰ ਇਹੋ ਜਿਹੀਆਂ ਹਦੀਸਾਂ ਸੁਨਾਉਣਗੇ ਜਿਹਨਾਂ ਨੂੰ ਤੁਸੀਂ ਅਤੇ ਤੁਹਾਡੇ ਪੁਰਵਜ਼ਾਂ ਨੇ ਕਦੇ ਸੁਣਿਆ ਨਹੀਂ ਹੋਵੇਗਾ। ਇਸ ਕਰਕੇ ਉਹਨਾਂ ਤੋਂ ਆਪਣੇ ਆਪ ਨੂੰ ਬਚਾਉਣਾ।ਕਿਤੇ ਇਹ ਨਾ ਹੋਵੇ ਕਿ ਉਹ ਤੁਹਾਨੂੰ ਗੁਮਰਾਹ ਕਰ ਦੇਣ ਅਤੇ ਤੁਸੀਂ ਫ਼ਿਤਨੇ ਵਿੱਚ ਪੈ ਜਾਓ। (ਮੁਸਲਿਮ-7)

ਅੱਗੇ ਫ਼ਰਮਾਇਆ

“ਜੋ ਵਿਅਕਤੀ ਮੇਰੇ ਬਾਰੇ ਜਾਣ-ਬੁੱਝ ਕੇ ਝੂਠ ਬੋਲੇ ਉਸ ਨੂੰ ਚਾਹੀਦਾ ਹੈ ਕਿ ਉਹ ਆਪਣਾ ਠਿਕਾਣਾ ਅੱਗ ਵਿੱਚ ਬਣਾ ਲਵੇ।

(ਬੁਖ਼ਾਰੀ-108 ਅਤੇ ਮੁਸਲਿਮ-2)

ਇਮਾਮ ਦਾਰ ਕੁਤਨੀ (ਰਹਿ.) ਫ਼ਰਮਾਉਂਦੇ ਹਨ:

“ਰਸੂਲੱਲਾਹ (ﷺ.) ਨੇ ਆਪਣੇ ਵੱਲੋਂ (ਗੱਲ) ਪਹੁੰਚਾ ਦੇਣ ਦਾ ਆਦੇਸ਼ ਦੇਣ ਤੋਂ ਬਾਦ ਆਪਣੀ ਪਵਿੱਤਰ ਜ਼ਾਤ ਤੇ ਝੂਠ ਬੋਲਣ ਵਾਲੇ ਨੂੰ ਅੱਗ ਦੀ ਖ਼ਬਰ ਸੁਣਾਈ ਇਸ ਲਈ ਇਸ ਵਿੱਚ ਇਸ ਗੱਲ ਦੀ ਦਲੀਲ ਹੈ ਕਿ ਆਪ ਨੇ ਆਪਣੇ ਵੱਲੋਂ ਜ਼ਈਫ਼ ਦੀ ਬਜਾਏ ਸਹੀ ਅਤੇ ਝੂਠ ਦੀ ਬਜਾਏ ਸੱਚ ਨੂੰ ਪਹੁੰਚਾਉਣ ਦਾ ਆਦੇਸ਼ ਦਿੱਤਾ ਹੈ ਨਾ ਕਿ ਹਰ ਉਹ ਚੀਜ਼ ਜਿਸ ਦਾ ਸੰਬੰਧ ਆਪ ਵੱਲ ਕਰ ਦਿੱਤਾ ਗਿਆ।

ਇਸ ਕਰਕੇ ਨਬੀ ਅਕਰਮ (ﷺ.) ਨੇ ਫ਼ਰਮਾਇਆ:

“ਆਦਮੀ ਦੇ ਝੂਠਾ ਹੋਣ ਲਈ ਇਹੋ ਕਾਫ਼ੀ ਹੈ ਕਿ ਉਹ ਹਰ ਸੁਣੀ-ਸੁਣਾਈ ਗੱਲ ਦਾ ਵਰਨਣ ਕਰ ਦੇਵੇ। (ਮੁਸਲਿਮ-5)

ਇਮਾਮ ਮੁਹੰਮਦ ਬਿਨ ਇਦਰੀਸ ਸ਼ਾਫ਼ਈ (ਰਹਿ.) ਫ਼ਰਮਾਉਂਦੇ ਹਨ:

“ਇਬਨੇ ਸੀਰੀਨ, ਇਬਰਾਹੀਮ ਨਖ਼ਈ,ਤਾਊਸ ਅਤੇ ਹੋਰ ਤਾਬਿਈਨ (ਰਹਿ.) ਦਾ ਇਹ ਮਜ਼੍ਹਬ ਹੈ ਕਿ ਹਦੀਸ ਕੇਵਲ ਭਰੋਸੇਯੋਗ ਵਿਅਕਤੀ ਤੋਂ ਹੀ

ਲਈ ਜਾਵੇ ਅਤੇ ਮੁਹੱਦਿਸੀਨ ਵਿੱਚੋਂ ਮੈਂ ਕਿਸੇ ਨੂੰ ਵੀ ਇਸ ਮਜ਼੍ਹਬ ਦੇ ਵਿਰੁੱਧ ਨਹੀਂ ਦੇਖਿਆ।"

(ਅਤਤਮਹੀਦ-ਇਬਨੇ ਅਬਦੁਲ ਬੱਰ)

ਅਨੇਕਾਂ ਸਹਾਬਾ ਕਿਰਾਮ (ਰਜ਼ੀ.) ਤੋਂ ਇਹ ਸਾਬਤ ਹੈ ਕਿ ਉਹ ਹਦੀਸ ਦਾ ਵਰਨਣ ਕਰਦੇ ਸਮੇਂ ਅਤਿਅੰਤ ਸਾਵਧਾਨੀ ਵਰਤਿਆ ਕਰਦੇ ਸਨ।

ਇਬਨੇ ਅਦੀ (ਰਹਿ.) ਫ਼ਰਮਾਉਂਦੇ ਹਨ ਕਿ:

"ਸਹਾਬਾ (ਰਜ਼ੀ.) ਦੇ ਇੱਕ ਜੱਥੇ ਨੇ ਰਸੂਲੱਲਾਹ (ﷺ.) ਤੋਂ ਹਦੀਸ ਬਿਆਨ ਕਰਨ ਤੋਂ ਕੇਵਲ ਇਸ ਕਰਕੇ ਰੁਕ ਗਏ ਤਾਂ ਜੋ ਇੰਝ ਨਾ ਹੋਵੇ ਕਿ ਹਦੀਸ ਵਿੱਚ ਵਾਧ-ਘਾਟ ਹੋ ਜਾਵੇ ਅਤੇ ਆਪ ਦਾ ਉਹ ਫ਼ਰਮਾਨ (ਜਿਹੜਾ ਵਿਅਕਤੀ ਮੇਰੇ ਬਾਰੇ ਜਾਣ-ਬੁੱਝ ਕੇ ਝੂਠ ਬੋਲਦਾ ਹੈ ਉਸਦਾ ਠਿਕਾਣਾ ਅੱਗ ਹੈ) ਸਾਡੇ ਤੇ ਲਾਗੂ ਹੋ ਜਾਵੇ।"

ਇਮਾਮ ਮੁਸਲਿਮ (ਰਹਿ.) ਫ਼ਰਮਾਉਂਦੇ ਹਨ:

"ਜਿਹੜਾ ਵਿਅਕਤੀ ਜ਼ਈਫ਼ ਹਦੀਸ ਦੀ ਕਮਜ਼ੋਰੀ ਜਾਣਨ ਦੇ ਬਾਵਜੂਦ ਵੀ ਉਸ ਦੀ ਕਮੀ ਨੂੰ ਬਿਆਨ ਨਾ ਕਰੇ ਤਾਂ ਉਹ ਆਪਣੇ ਇਸ ਕਾਰਜ ਕਾਰਨ ਗੁਨੇਹਗਾਰ ਅਤੇ ਲੋਕਾਂ ਨੂੰ ਧੋਖਾ ਦੇ ਰਿਹਾ ਹੈ

ਕਿਉਂਕਿ ਸੰਭਵ ਹੈ ਕਿ ਉਸਦੀਆਂ ਬਿਆਨ ਕੀਤੀਆਂ ਹੋਈਆਂ ਹਦੀਸਾਂ ਵਿੱਚੋਂ ਸੁਣਨ ਵਾਲਾ ਉਹਨਾਂ ਸਾਰੀਆਂ ਤੇ ਜਾਂ ਉਹਨਾਂ ਵਿੱਚੋਂ ਕੁੱਝ 'ਤੇ ਅਮਲ ਕਰੇ

ਅਤੇ ਇਹ ਵੀ ਸੰਭਵ ਹੈ ਕਿ ਉਹ ਸਾਰੀਆਂ ਹਦੀਸਾਂ ਜਾਂ ਕੁੱਝ ਹਦੀਸਾਂ ਝੂਠ ਹੋਣ ਅਤੇ ਉਹਨਾਂ ਦੀ ਦੀ ਕੋਈ ਅਸਲ ਨਾ ਹੋਵੇ,

ਜਦੋਂ ਕਿ ਸਹੀ ਹਦੀਸਾਂ ਇੰਨੀਆਂ ਹਨ ਕਿ ਉਹਨਾਂ ਦੇ ਹੁੰਦੇ ਹੋਏ ਜ਼ਈਫ਼ ਹਦੀਸਾਂ ਦੀ ਲੋੜ ਹੀ ਨਹੀਂ।

ਫਿਰ ਬਹੁਤ ਸਾਰੇ ਲੋਕ ਜਾਣਦੇ ਹੋਏ ਜਾਣ-ਬੁੱਝ ਕੇ ਅਗਿਆਤ ਅਤੇ ਅਪ੍ਰਮਾਣਿਕ ਹਦੀਸਾਂ ਇਸ ਲਈ ਬਿਆਨ ਕਰਦੇ ਹਨ ਕਿ ਆਮ ਲੋਕਾਂ ਵਿੱਚ ਉਹਨਾਂ ਦੀ ਪ੍ਰਸਿੱਧੀ ਹੋਵੇ ਅਤੇ ਇਹ ਕਿਹਾ ਜਾਵੇ ਕਿ ਉਹਨਾਂ ਦੇ ਕੋਲ ਬਹੁਤ ਹਦੀਸਾਂ ਹਨ ਅਤੇ ਉਸ ਨੇ ਬਹੁਤ ਕਿਤਾਬਾਂ ਸੰਕਲਿਤ ਕੀਤੀਆਂ ਹਨ "

ਜਿਹੜਾ ਵਿਅਕਤੀ ਗਿਆਨ ਦੇ ਮਾਮਲੇ ਵਿੱਚ ਇਸ ਤਰੀਕੇ ਨੂੰ ਅਪਣਾਏਗਾ ਉਸਦੇ ਲਈ ਗਿਆਨ ਵਿੱਚ ਕੋਈ ਹਿੱਸਾ ਨਹੀਂ ਉਸ ਨੂੰ ਵਿਦਵਾਨ ਕਹਿਣ ਦੀ ਥਾਂ ਜਾਹਿਲ ਕਹਿਣਾ ਵੱਧ ਢੁਕਵਾਂ ਹੋਵੇਗਾ।

(ਮੁਸਲਿਮ-1/178,179)

ਇਮਾਮ ਇਬਨੇ ਤੈਮੀਆ (ਰਹਿ.) ਫ਼ਰਮਾਉਂਦੇ ਹਨ:

"ਇਮਾਮਾਂ ਵਿੱਚੋਂ ਕਿਸੇ ਨੇ ਨਹੀਂ ਕਿਹਾ ਕਿ ਜ਼ਈਫ਼ ਹਦੀਸ ਤੋਂ ਵਾਜਿਬ ਜਾਂ ਮੁਸਤਹਬ (ਅੱਲਾਹ ਦੇ ਨਬੀ ﷺ: ਦਾ) ਅਮਲ ਸਾਬਤ ਹੋ ਸਕਦਾ ਹੈ। ਜਿਹੜਾ ਵਿਅਕਤੀ ਇਹ ਕਹਿੰਦਾ ਹੈ ਤਾਂ ਉਸ ਨੇ ਸਾਰੀ ਉੱਮਤ ਦੀ ਸਹਿਮਤੀ ਦੀ ਵਿਰੋਧਤਾ ਕੀਤੀ। (ਅਲ ਤਵੱਸੂਲ ਵਲ ਵਸੀਲਾ)

ਜਮਾਲੁਦੀਨ ਕਾਸਮੀ ਕਹਿੰਦੇ ਹਨ ਕਿ ਯਹਯਾ ਬਿਨ ਮੁਈਨ,ਇਬਨੇ ਹਜ਼ਮ ਅਤੇ ਅਬੂ ਬਕਰ ਇਬਨੇ ਅਰਬੀ (ਰਹਿ.) ਦੇ ਨੇੜੇ ਅਮਲਾਂ ਦੀ ਮਹੱਤਤਾ ਵਿੱਚ ਕੇਵਲ ਮਕਬੂਲ ਹਦੀਸਾਂ ਹੀ ਤਰਕ ਯੋਗ ਹਨ। (ਕਵਾਇਦੁਲ ਤਹਿਦੀਸ)

ਸ਼ੈਖ਼ ਅਹਿਮਦ ਸ਼ਾਕਿਰ, ਸ਼ੈਖ਼ ਅਲਬਾਨੀ ਅਤੇ ਸ਼ੈਖ਼ ਮੁਹੰਮਦ ਮਹੀਉੱਦੀਨ,

ਅਬਦੁੱਲ ਹਮੀਦ ਅਤੇ ਹੋਰ ਖੋਜਕਾਰਾਂ ਦਾ ਵੀ ਇਹੋ ਮੰਨਣਾ ਹੈ।

ਇਮਾਮ ਨਵਵੀ (ਰਹਿ.) ਫ਼ਰਮਾਉਂਦੇ ਹਨ:

“ਹਦੀਸਾਂ ਦੇ ਖੋਜਕਰਤਾ ਅਤੇ ਇਮਾਮਾਂ (ਰਹਿ.) ਦਾ ਕਹਿਣਾ ਹੈ ਕਿ ਜਦੋਂ ਹਦੀਸ ਜ਼ਈਫ਼ ਹੋਵੇ ਤਾਂ ਉਸ ਦੇ ਬਾਰੇ ਇੰਝ ਨਹੀਂ ਕਹਿਣਾ ਚਾਹੀਦਾ ਕਿ ਰਸੂਲੱਲਾਹ (ﷺ.) ਨੇ ਫ਼ਰਮਾਇਆ ਜਾਂ ਆਪ ਨੇ ਕੀਤਾ ਹੈ ਜਾਂ ਆਪ ਨੇ ਕਰਨ ਦਾ ਆਦੇਸ਼ ਦਿੱਤਾ ਹੈ, ਜਾਂ ਮਨ੍ਹਾਂ ਕੀਤਾ ਹੈ

ਅਤੇ ਇਹ ਇਸ ਕਰਕੇ ਕਿ ਰਵਾਇਤ ਦੀ ਮਜ਼ਬੂਤੀ ਦਾ ਤਕਾਜ਼ਾ ਇਹ ਹੈ ਕਿ ਹਵਾਲਾ ਦਿੱਤਾ ਜਾਵੇ

ਇਸ ਕਰਕੇ ਇਹਨਾਂ ਦੀ ਵਰਤੋਂ ਉਸੇ ਰਵਾਇਤ 'ਤੇ ਕੀਤੀ ਜਾਣੀ ਚਾਹੀਦੀ ਹੈ ਜਿਹੜੀ ਸਾਬਤ ਹੋਵੇ

ਨਹੀਂ ਤਾਂ ਇਨਸਾਨ ਨਬੀ (ﷺ.) 'ਤੇ ਝੂਠ ਬੋਲਣ ਵਾਲੇ ਜੈਸਾ ਹੋ ਜਾਵੇਗਾ ਪ੍ਰੰਤੂ (ਅਫ਼ਸੋਸ ਕਿ)

ਇਸ ਅਸੂਲ ਨੂੰ ਆਮ ਫਕਹਾ (ਵਿਦਵਾਨਾਂ) 'ਤੇ ਹੋਰ ਧਰਮ ਵਿਦਵਾਨਾਂ ਨੇ ਧਿਆਨ ਵਿੱਚ ਨਹੀਂ ਰੱਖਿਆ,ਖੋਜਕਾਰਾਂ,ਹਦੀਸਾਂ ਦੇ ਸੋਧਕਰਤਾ ਤੋਂ ਛੁੱਟ ਇਹ ਬੁਰੀ ਕਿਸਮ ਦੀ ਲਾਪਰਵਾਹੀ ਹੈ

ਕਿਉਂਕਿ ਉਹ (ਉਲਮਾ) ਬਹੁਤ ਸਾਰੀਆਂ ਸਹੀ ਰਵਾਇਤਾਂ ਦੇ ਸੰਬੰਧ ਵਿੱਚ ਕਹਿ ਦਿੰਦੇ ਹਨ ਕਿ “ਨਬੀ (ﷺ.) ਤੋਂ ਰਵਾਇਤ ਕੀਤੀ ਗਈ ਹੈ”

ਅਤੇ ਬਹੁਤ ਸਾਰੀਆਂ ਜ਼ਈਫ਼ ਰਵਾਇਤਾਂ ਦੇ ਸੰਬੰਧ ਵਿੱਚ ਕਹਿੰਦੇ ਹਨ ਕਿ “ਆਪ ਨੇ ਫ਼ਰਮਾਇਆ” “ਇਸ ਨੂੰ ਫ਼ਲਾਂ ਨੇ ਰਵਾਇਤ ਕੀਤਾ ਹੈ” ਅਤੇ ਇਹ ਠੀਕ ਢੰਗ ਤੋਂ ਹੱਟ ਜਾਣਾ ਹੈ।

ਪਤਾ ਲੱਗਿਆ ਕਿ ਸਹੀ ਅਤੇ ਜ਼ਈਫ਼ ਰਵਾਇਤਾਂ ਦੀ ਪਹਿਚਾਣ ਅਤੇ ਫ਼ਰਕ ਕਰਨਾ ਇਸ ਕਰਕੇ ਵੀ ਜ਼ਰੂਰੀ ਹੈ ਕਿ ਰਸੂਲੱਲਾਹ (ﷺ.) ਦੇ ਵੱਲੋਂ ਬਿਨਾਂ ਸਾਬਤ ਹੋਈ ਹਦੀਸ ਦੇ ਨਾਲ ਜੋੜਣ ਤੋਂ ਬਚਿਆ ਜਾ ਸਕੇ।

ਪ੍ਰੰਤੂ ਜਿਹੜਾ ਕੁੱਝ ਅੱਜ ਹੋ ਰਿਹਾ ਹੈ ਉਹ ਇਸ ਤੋਂ ਕਿਤੇ ਵੱਧ ਖ਼ਤਰਨਾਕ ਹੈ ਸਵਾਰਥੀ ਅਤੇ ਗੁਮਰਾਹ ਉਲਮਾ,ਸਿਰਫ਼ ਫ਼ਜ਼ਾਇਲ ਹੀ ਨਹੀਂ ਸਗੋਂ ਅਕੀਦਿਆਂ ਅਤੇ ਅਮਲਾਂ ਨੂੰ ਵੀ ਮਰਦੂਦ ਸਗੋਂ ਮਨਘੜ੍ਹਤ ਰਵਾਇਤ ਤੋਂ ਸਾਬਤ ਕਰਨ ਦੀ ਕੋਸ਼ਿਸ਼ ਕਰਦੇ ਹਨ ਅਤੇ ਲੋਕਾਂ ਨੂੰ ਇਹ ਪ੍ਰਭਾਵ ਦਿੰਦੇ ਹਨ ਕਿ

“ਇੱਕ ਤਾਂ ਇਹ ਹਦੀਸਾਂ ਬਿਲਕੁੱਲ ਸਹੀ ਹਨ ਜੇਕਰ ਕੋਈ ਹਦੀਸ ਜ਼ਈਫ਼ ਹੋਈ ਵੀ ਤਾਂ ਕੋਈ ਹਰਜ ਨਹੀਂ ਕਿਉਂਕਿ ਅਮਲਾਂ ਦੀ ਮਹੱਤਤਾ ਵਿੱਚ ਜ਼ਈਫ਼ ਹਦੀਸ ਇਤਫ਼ਾਕ ਨਾਲ ਮੰਨਣ ਯੋਗ ਹੁੰਦੀ ਹੈ।” (ਮੁਕੱਦਮਾ ਤੁਲ ਮਜਮੂਅ)

ਇਸ ਵਿੱਚ ਕੋਈ ਸ਼ੱਕ ਨਹੀਂ ਕਿ ਇਸਲਾਮ ਦੀਨ ਦਾ ਅਸਲ ਰਖਵਾਲਾ ਅੱਲਾਹ ਤਆਲਾ ਹੈ

ਇਸ ਕਰਕੇ ਇਹ ਨਹੀਂ ਹੋ ਸਕਦਾ ਕਿ ਅੱਲਾਹ ਦੇ ਦੀਨ ਦੀ ਕੋਈ ਗੱਲ ਰਵਾਇਤ ਨਾ ਹੋਈ ਹੋਵੇ ਜਾਂ ਰਵਾਇਤ ਤਾਂ ਹੋਈ ਹੋਵੇ ਪ੍ਰੰਤੂ ਸਾਰੀਆਂ ਰਵਾਇਤਾਂ ਜ਼ਈਫ਼ (ਹਸਨ ਲਿਗ਼ਰਿਹਿ ਤੋਂ ਘੱਟ) ਹੋਣ ,ਅਤੇ ਇਹ ਵੀ ਨਹੀਂ ਹੋ ਸਕਦਾ ਕਿ ਇੱਕ ਚੀਜ਼ ਰੱਬੀ ਦੀਨ ਨਾ ਹੋਵੇ ਪ੍ਰੰਤੂ ਮਕਬੂਲ ਹਦੀਸਾਂ ਦੇ ਭੰਡਾਰ ਵਿੱਚ ਮੌਜੂਦ ਹੋਵੇ।

ਦੂਸਰੇ ਸ਼ਬਦਾਂ ਵਿੱਚ ਜਿਹੜੀਆਂ ਰਵਾਇਤਾਂ ਅਸਲ ਦੀਨ ਹਨ ਉਹ ਮਕਬੂਲ ਰਵਾਇਤਾਂ ਵਿੱਚ ਮੌਜੂਦ ਹਨ।

ਜਿਹੜੀਆਂ ਰਵਾਇਤਾਂ ਦੀਨ ਨਹੀਂ ਹਨ ਉਹਨਾਂ ਰਵਾਇਤਾਂ 'ਤੇ ਪ੍ਰਭਾਵੀ ਬਹਿਸ ਮੌਜੂਦ ਹੈ। ਇਹਨਾਂ ਤੱਥਾਂ ਦੇ ਸਾਹਮਣੇ ਬਿਹਤਰ ਇਹੋ ਹੈ ਕਿ ਜ਼ਈਫ਼ ਹਦੀਸ ਤੋਂ ਤਰਕ ਦਾ ਦਰਵਾਜ਼ਾ ਬੰਦ ਹੀ ਰਹਿਣ ਦਿੱਤਾ ਜਾਵੇ। ਵੱਲਾਹ ਆਲਮ

(ਅੱਲਾਹ ਬਿਹਤਰ ਜਾਣਦਾ ਹੈ)

***

# ਆਉ ਨਮਾਜ ਏ ਨਬਵੀ ਸਿੱਖੀਏ ਸਹੀ ਹਦੀਸਾਂ ਦੀ ਰੌਸ਼ਨੀ ਵਿੱਚ

ਮੁਖਤਸਰ ਸਹੀ ਨਮਾਜ਼- -ਨਬਵੀ ਤਕਬੀਰੇ ਏ ਤਹਿਰੀਮਾ ਤੋਂ ਸਲਾਮ ਤੱਕ

(ਤਾਲੀਫ਼ ਹਾਫ਼ਿਜ਼ ਜ਼ੁਬੈਰ ਅਲੀ ਜ਼ਈ)

بسم اللہ الرحمن الرحیم

## ਮਸਜਿਦ ਵਿੱਚ ਦਾਖਲ ਹੋਣਾ

ਮਸਜਿਦ ਵਿੱਚ ਦਾਖਲ ਹੋਣ ਸਮੇਂ, ਪਹਿਲਾਂ ਸੱਜੇ ਪੈਰ ਨਾਲ ਦਾਖਲ ਹੋਵੋ ਅਤੇ ਫਿਰ ਨਬੀ ﷺ)) (ਸੱਲਲਾਹੁ ਅਲੈਹੀ ਵਾ ਸੱਲਮ) ਤੇ ਸਲਾਮ ਭੇਜੋ ।

(ਨਸਾਈ 772, ਇਬਨੇ ਮਾਜਾ 773)

بِسْمِ اللَّهِ وَالسَّلاَمُ عَلَى رَسُولِ اللَّهِ اللَّهُمَّ اغْفِرْ لِي ذُنُوبِي وَافْتَحْ لِي أَبْوَابَ رَحْمَتِكَ

ਅੱਲ੍ਹਾ ਦੇ ਨਾਮ ਨਾਲ (ਮੈਂ ਪ੍ਰਵੇਸ਼ ਕਰਦਾ ਹਾਂ ਅਤੇ ਮੈਂ ਦੁਆ ਕਰਦਾ ਹਾਂ ਕਿ ਰਸੂਲ ﷺ ਉੱਪਰ ਸਲਾਮਤੀ ਹੋਵੇ, ਹੇ ਅੱਲ੍ਹਾ ਮੇਰੇ ਗੁਨਾਹਾਂ ਨੂੰ ਮਾਫ਼ ਕਰ ਅਤੇ ਮੇਰੇ ਲਈ ਆਪਣੀ ਰਹਿਮਤ ਦੇ ਦਰਵਾਜ਼ੇ ਖੋਲ੍ਹ ਦੇ

(ਇਬਨੇ ਮਾਜਾ 771)

## ਮਸਜਿਦ ਤੋਂ ਬਾਹਰ ਨਿਕਲਣਾ

اللَّهُمَّ افْتَحْ لِي أَبْوَابَ رَحْمَتِكَ

ਅੱਲ੍ਹਾ ਮੇਰੇ ਲਈ ਆਪਣੀ ਰਹਿਮਤ ਦੇ ਦਰਵਾਜ਼ੇ ਖੋਲ੍ਹ ਦੇ ।

(ਸਹੀ ਮੁਸਲਿਮ 713)

" بِسْمِ اللَّهِ وَالسَّلاَمُ عَلَى رَسُولِ اللَّهِ اللَّهُمَّ اغْفِرْ لِي ذُنُوبِي وَافْتَحْ لِي أَبْوَابَ فَضْلِكَ "

ਅੱਲ੍ਹਾ ਦਾ ਨਾਮ ਲੈ ਕੇ (ਮੈਂ ਮਸਜਿਦ ਤੋਂ ਬਾਹਰ ਆ ਕੇ ਦੁਆ ਕਰਦਾ ਹਾਂ ਕਿ) ਰਸੂਲ ਅੱਲਾਹ ﷺ ਉੱਪਰ ਸਲਾਮਤੀ ਹੋਵੇ, ਹੇ ਅੱਲ੍ਹਾ ਮੇਰੇ ਗੁਨਾਹਾਂ ਨੂੰ ਮਾਫ਼ ਕਰ ਅਤੇ ਮੇਰੇ ਲਈ ਆਪਣੇ ਫ਼ਜ਼ਲ ਵ ਕਰਮ ਦੇ ਦਰਵਾਜ਼ੇ ਖੋਲ੍ਹ ਦੇ

(ਇਬਨੇ ਮਾਜਾ 771)

اللَّهُمَّ إِنِّي أَسْأَلُكَ مِنْ فَضْلِكَ

ਹੇ ਅੱਲ੍ਹਾ, ਬੇਸ਼ਕ ਮੈਂ ਤੁਹਾਡੇ ਤੋਂ ਫ਼ਜ਼ਲ ਮੰਗਦਾ ਹਾਂ

(ਸਹੀ ਮੁਸਲਿਮ 713)

## ਅਜ਼ਾਨ ਤੋਂ ਬਾਅਦ ਦੀ ਦੁਆ

اللَّهُمَّ رَبَّ هَذِهِ الدَّعْوَةِ التَّامَّةِ وَالصَّلاَةِ الْقَائِمَةِ آتِ مُحَمَّدًا الْوَسِيلَةَ وَالْفَضِيلَةَ وَابْعَثْهُ مَقَامًا مَحْمُودًا الَّذِي وَعَدْتَهُ،

ਹੇ ਇਸ ਪੁਕਾਰ (ਅਜ਼ਾਨ) ਅਤੇ (ਕਿਆਮਤ ਤੱਕ ਜਾਰੀ ਰਹਿਣ ਵਲੀ ਨਮਾਜ਼ ਦੇ ਮਾਲਕ ) ਮੁਹੰਮਦ (ﷺ) ਨੂੰ ਵਸੀਲਾ ਅਤੇ ਫਜ਼ੀਲਤ ਅਤਾ ਫਰਮਾ , ਅਤੇ ਓਹਨਾਂ ਨੂੰ ਮਕਾਮੇ ਮਹਿਮੂਦ ਵਿਖੇ ਉਹ ਸਥਾਨ ਦਿਓ, ਜਿਸਦਾ ਤੁਸੀਂ ਉਸ ਨਾਲ ਵਾਅਦਾ ਕੀਤਾ ਹੈ।

( ਸਹੀ ਬੁਖਾਰੀ 614)

## ਵੁਜ਼ੂ ਦਾ ਤਰੀਕਾ

ਵਜ਼ੂ ਦੇ ਸ਼ੁਰੂ ਵਿਚ ਬਿਸਮਿੱਲਾਹ ਪੜ੍ਹੋ

ਨਬੀ ﷺ (ਸੱਲਲਾਹੁ ਅਲੇਹੀ ਵਾ ਸਲ-ਲੱਮ) ਨੇ ਫਰਮਾਇਆ :

ਜੋ ਵਿਅਕਤੀ ਵਜ਼ੂ ਦੇ ਸ਼ੁਰੂ ਵਿੱਚ ਅੱਲ੍ਹਾ ਦੇ ਨਾਮ ਦਾ ਜ਼ਿਕਰ ਨਹੀਂ ਕਰਦਾ, ਉਸ ਦਾ ਵਜ਼ੂ ਨਹੀਂ ਹੁੰਦਾ।

(ਇਬਨੇ ਮਾਜਾ 397 ਇਸਦੀ ਸਨਦ ਹਸਨ ਹੈ, ਮੁਸਤਦਰਕ ਹਾਕਿਮ 1/147 )

ਆਪ ﷺ ਸੱਲਲਾਹੁ ਅਲੈਹੀ ਵਾ ਸੱਲਮ ਨੇ ਸਹਾਬਾ ਰਜੀ ਨੂੰ ਹੁਕਮ ਦਿੱਤਾ

ਵੁਜ਼ੂ ਕਰੋ ਬਿਸਮਿੱਲਾਹ

(ਸੁਨਨ ਨਸਾਈ 1/61 ਹਦੀਸ 78 ਇਸਦੀ ਸਨਦ ਸਹੀ ਹੈ

ਇਬਨੇ ਖੁਜ਼ੈਮਾਹ ਨੇ ਉਸ ਦੀ ਸਹੀ ਵਿੱਚ 1/74 ਹ 144 ਅਤੇ ਇਬਨੇ ਹਿੱਬਾਨ ਨੇ ਆਪਣੀ ਸਹੀ ਵਿੱਚ (ਅਲਇਹਸਾਨ: 6510/6544)

ਵਜ਼ੂ ਪਾਕ ਪਾਣੀ ਨਾਲ ਕਰੋ

ਅੱਲ੍ਹਾ ਤਾਅਲਾ ਦਾ ਇਰਸਾਦ ਹੈ

ਜੇ ਤੁਹਾਨੂੰ ਪਾਣੀ ਨਹੀਂ ਮਿਲਦਾ, ਤਾਂ ਸ਼ੁੱਧ ਮਿੱਟੀ ਨਾਲ ਤਯੱਮਮ ਕਰੋ

(ਅਲ ਨਿਸਾ: 43, ਅਲ ਮਾਇਦਾ : 6)

ਸਯਦਨਾ ਅਬਦੁੱਲਾ ਬਿਨ ਉਮਰ ਗਰਮ ਪਾਣੀ ਨਾਲ ਵਜ਼ੂ ਕਰਦੇ ਸਨ ।

(ਮੁਸੱਨਫ਼ ਇਬਨੇ ਅਬੀ ਸ਼ਾਇਬਾ 1/25 ਹ 256) ਇਸ ਦੀ ਸਨਦ ਸਹੀ ਹੈ । ਸੋ ਪਤਾ ਲੱਗਾ ਕਿ ਗਰਮ ਪਾਣੀ ਨਾਲ ਵੀ ਵਜ਼ੂ ਕਰਨਾ ਜਾਇਜ਼ ਹੈ)

ਤੰਬੀਹ: ਨਬੀਜ (ਖਜੂਰਾਂ ਦੀ ਸ਼ਰਾਬ), ਸ਼ਰਬਤ ਅਤੇ ਦੁੱਧ ਆਦਿ ਨਾਲ ਵਜ਼ੂ ਕਰਨਾ ਜਾਇਜ਼ ਨਹੀਂ ਹੈ)

ਨਬੀ ﷺ ਨੇ ਫ਼ਰਮਾਇਆ

ਜੇ ਮੈਨੂੰ ਆਪਣੀ ਉੱਮਤ ਦੇ ਲੋਕਾਂ ਦੀਆਂ ਮੁਸ਼ਕਲਾਂ ਦਾ ਡਰ ਨਾ ਹੁੰਦਾ, ਤਾਂ ਮੈਂ ਉਨ੍ਹਾਂ ਨੂੰ ਹਰ ਨਮਾਜ਼ ਦੇ ਨਾਲ ਮਿਸਵਾਕ ਕਰਨ ਦਾ ਹੁਕਮ ਦੇ ਦਿੰਦਾ।

(ਬੁਖਾਰੀ: 887, ਮੁਸਲਿਮ 252)

ਨਬੀ ﷺ ਰਾਤ ਨੂੰ ਉੱਠੈ ਮਿਸਵਾਕ ਕੀਤੀ ਅਤੇ ਵਜ਼ੂ ਕੀਤਾ

(ਮੁਸਲਿਮ 256)

ਪਹਿਲਾਂ ਆਪਣੀਆਂ ਦੋਵੇਂ ਹਥੇਲੀਆਂ ਨੂੰ ਤਿੰਨ ਵਾਰ ਧੋਵੇ

(ਬੁਖਾਰੀ 159 ਮੁਸਲਿਮ 226)

ਫਿਰ ਤਿੰਨ ਵਾਰ ਕੁਰਲੀ ਕਰੋ ਅਤੇ ਨੱਕ ਵਿੱਚ ਪਾਣੀ ਪਾਓ

(ਬੁਖਾਰੀ 159 ਮੁਸਲਿਮ 226)

ਬਿਹਤਰ ਹੈ ਉਸੇ ਚੁੱਲੂ ਨਾਲ ਕੁਰਲੀ ਕਰਨਾ ਅਤੇ ਨੱਕ ਵਿੱਚ ਪਾਣੀ ਪਾਉਣਾ ਜਿਵੇਂ ਕਿ ਸਹੀ ਬੁਖਾਰੀ 191 ਅਤੇ ਸਹੀ ਮੁਸਲਿਮ 235 ਤੋਂ ਸਾਬਤ ਹੁੰਦਾ ਹੈ ।ਪਰ ਵੱਖਰੇ ਤੌਰ ਤੇ ਕੁਰਲੀ ਅਤੇ ਵੱਖਰੇ ਤੌਰ 'ਤੇ ਨੱਕ ਵਿੱਚ ਪਾਣੀ ਪਾਉਣਾ ਵੀ ਜਾਇਜ਼ ਹੈ

ਦੇਖੋ (ਅਲ-ਤਾਰੀਖ ਅਲ-ਕਬੀਰ ਲੀ ਇਬਨੇ ਅਬੀ ਖਾਇਸਮਾਂ 588 ਹ 1410 ਇਸਦੀ ਸਨਦ ਹਸਨ ਹੈ )

ਫਿਰ ਆਪਣਾ ਚਿਹਰਾ ਤਿੰਨ ਵਾਰ ਧੋਵੋ

(ਬੁਖਾਰੀ 159 ਮੁਸਲਿਮ 226)

ਫਿਰ ਤਿੰਨ ਵਾਰ ਆਪਣੇ ਦੋਵੇਂ ਹੱਥ ਕੂਹਣੀਆਂ ਤੱਕ ਧੋਵੇ

(ਬੁਖਾਰੀ 159 ਮੁਸਲਿਮ 226)

ਫਿਰ (ਪੂਰੇ) ਸਿਰ ਦਾ ਮਸਹ ਕਰੋ

(ਬੁਖਾਰੀ 159 ਮੁਸਲਿਮ 226)

ਆਪਣੇ ਦੋਵੇਂ ਹੱਥਾਂ ਨਾਲ (ਪੂੰਝਦੇ ਹੋਏ) ਸਿਰ ਦੇ ਸ਼ੁਰੂ ਤੋਂ ਗਰਦਨ ਦੇ ਪਿਛਲੇ ਹਿੱਸੇ ਤੱਕ ਜਾਓ ਅਤੇ ਉੱਥੋਂ ਇਸਨੂੰ ਵਾਪਸ ਸ਼ੁਰੂਆਤੀ ਹਿੱਸੇ 'ਤੇ ਲਿਆਓ ।

(ਬੁਖਾਰੀ 185 ਮੁਸਲਿਮ 23)

ਸਿਰ ਦਾ ਮਸਹ ਇੱਕ ਵਾਰ ਕਰੋ

(ਅਬੂ ਦਾਊਦ 111 ਇਸਦੀ ਸਨਦ ਸਹੀ ਹੈ)

ਕੁਝ ਹਦੀਸਾਂ ਵਿਚ ਤਿੰਨ ਵਾਰ ਸਿਰ ਦੇ ਮਸਹ ਦਾ ਜ਼ਿਕਰ ਆਉਂਦਾ ਹੈ। ਉਦਾਹਰਣ ਵਜੋਂ ਦੇਖੋ ਸੁਨਨ ਅਬੀ ਦਾਊਦ 107, ਇਹ ਹਦੀਸ ਹਸਨ ਹੈ

ਫਿਰ ਦੋਵੇਂ ਕੰਨਾਂ ਦੇ ਅੰਦਰ ਅਤੇ ਬਾਹਰ ਇੱਕ ਵਾਰ ਮਸਹ ਕਰੋ (ਪੂੰਝੋ)

ਸਯਿਦਨਾ ਅਬਦੁੱਲਾ ਬਿਨ ਉਮਰ ਜਦੋਂ ਉਹ ਵਜ਼ੂ ਕਰਦੇ ਸਨ ਤਾਂ ਸਹਾਦਤ ਵਾਲੀਆਂ ਦੋਵੇਂ ਉਂਗਲਾਂ ਆਪਣੇ ਕੰਨਾਂ ਵਿਚ ਪਾ ਕੇ (ਅਤੇ ਉਹਨਾਂ ਨਾਲ ਦੋਵੇਂ ਕੰਨ) ਅੰਦਰਲੇ ਹਿੱਸੇ ਦਾ ਮਸਹ ਕਰਦੇ ਸੀ ਅਤੇ ਬਾਹਰਲੇ ਹਿੱਸੇ ਦਾ ਅੰਗੂਠਿਆਂ ਨਾਲ ਮਸਹ ਕਰਦੇ ਸੀ।

(ਮੁਸੱਨਫ਼ ਇਬਨੇ ਅਬੀ ਸ਼ਾਇਬਾ 1/18 ਹ 173 ਇਸਦੀ ਸਨਦ ਸਹੀ ਹੈ)

ਤੰਬੀਹ: ਸਿਰ ਅਤੇ ਕੰਨਾਂ ਤੋਂ ਬਾਅਦ, ਉਲਟ ਹੱਥਾਂ ਨਾਲ ਗਰਦਨ ਦੀ ਮਾਲਸ਼ (ਮਸਹ) ਕਰਨ ਦਾ ਕੋਈ ਸਬੂਤ ਨਹੀਂ ਹੈ।

ਫਿਰ ਆਪਣੇ ਦੋਵੇਂ ਪੈਰ ਗਿੱਟਿਆਂ ਤੱਕ ਤਿੰਨ ਵਾਰ ਧੋਵੇ

(ਬੁਖਾਰੀ 159 ਮੁਸਲਿਮ 226)

ਵਜ਼ੂ ਦੌਰਾਨ (ਹੱਥਾਂ ਅਤੇ ਪੈਰਾਂ ਦੀਆਂ) ਉਂਗਲਾਂ ਦਾ ਖਿਲਾਲ ਕਰਨਾ ਚਾਹੀਦਾ ਹੈ

(ਅਬੂ ਦਾਊਦ 142 ਇਸ ਦੀ ਸਨਦ ਹਸਨ ਹੈ, ਤਿਰਮਿਜੀ 39 ਅਤੇ ਕਿਹਾ: ਇਹ ਹਦੀਸ ਹਸਨ ਗਰੀਬ ਹੈ)

ਦਾੜ੍ਹੀ  ਦਾ ਵੀ ਖਿਲਾਲ ਕਰਨਾ ਚਾਹੀਦਾ ਹੈ

(ਤਿਰਮਿਜੀ  31 ਅਤੇ ਕਿਹਾ: ਇਹ ਹਦੀਸ ਹਸਨ ਸਹੀ  ਹੈ ਅਤੇ ਇਸ ਦੀ ਸਨਦ ਹਸਨ ਹੈ )

ਤੰਬੀਹ (ਅਗਰ ਕਿਸੇ ਨੂੰ ਪੈਸਾਬ ਦੇ ਕਤਰੇਆਂ  ਦੀ ਬਿਮਾਰੀ ਹੋਵੇ ) : ਵਜ਼ੂ ਤੋਂ ਬਾਅਦ (ਕੱਪੜੇ ਸਣੇ ) ਸ਼ਰਮਗਾਹ 'ਤੇ ਪਾਣੀ ਛਿੜਕਣਾ ਵੀ ਸਾਬਤ ਹੁੰਦਾ ਹੈ

(ਸੁਨਨ ਅਬੀ ਦਾਊਦ 166 ਇਹ ਹਦੀਸ ਹਸਨ ਲੀ ਜਾਤੀਹੀ ਹੈ)

ਇਹ ਸੰਦੇਹ ਤੋਂ ਬਚਣ ਦਾ ਸਭ ਤੋਂ ਵਧੀਆ ਹੱਲ ਹੈ |

(ਦੇਖੋ: ਮੁਸੰਨਫ ਇਬਨੇ  ਅਬੀ ਸ਼ਾਇਬਾ 1/167)

ਵੁਜ਼ੂ ਤੋਂ ਬਾਅਦ ਹੇਠ ਲਿਖੀਆਂ ਦੁਆਵਾਂ ਪੜ੍ਹੋ

أَشْهَدُ أَنْ لاَ إِلَهَ إِلاَّ اللَّهُ وَأَنَّ مُحَمَّدًا عَبْدُ اللَّهِ وَرَسُولُهُ

ਮੁਸਲਿਮ 17/234

**سُبْحَانَكَ اللَّهُمَّ وبَحَمْدكَ أشْهدُ أنْ لا إلهَ إلا أنْتَ أَسْتَغْفِرُكَ وأتُوبُ إِلَيْكَ**

ਸੁੰਨਨ ਕੁਬਰਾ ਇਮਾਮ ਨਸਾਈ ਹ 9909 ਅਮਲੁਲ ਯੋਮ ਵਲ ਲੈਲ, H 80 ਇਸਦੀ ਸਨਦ ਸਹੀਹ ਹੈ, ਇਸਨੂੰ ਹਾਕਿਮ ਅਤੇ ਜਹਬੀ ਦੁਆਰਾ ਸਹੀ ਕਿਹਾ ਗਿਆ ਹੈ (ਮੁਸਤਦਰਕ ਹਕੀਮ: 17564 h 2072)

ਤੰਬੀਹ : ਸੁਨਨ ਤਿਰਮਿਜੀ 55 ਦੀ ਇੱਕ ਜ਼ਈਫ ਰਵਾਇਤ ਵਿੱਚ

اللَّهُمَّ اجْعَلْنِي مِنَ التَّوَّابِينَ وَاجْعَلْنِي مِنَ الْمُتَطَهِّرِينَ

ਦਾ ਵਾਧਾ ਹੈ ਪਰ ਇਹ ਸਨਦ ਇਨਕਿਤਾ ਦੇ ਕਾਰਨ ਜਾਈਫ਼ ਹੈ, ਅਬੂ ਇਦਰੀਸ ਅਲ-ਖੁਲਾਨੀ ਅਤੇ ਅਬੂ ਉਸਮਾਨ ਸਈਦ ਬਿਨ ਗਾਨੀ

(ਮੁਸਨਦ ਅਲ-ਫਾਰੂਕ ਲੀ ਇਬਨੇ ਕਾਸੀਰ 1/11)

ਦੋਵਾਂ ਨੇ ਸਯਦਨਾ ਉਮਰ ਰਜੀ ਤੋਂ ਕੁਝ ਨਹੀਂ ਸੁਣਿਆ, ਦੇਖੋ ਮੇਰੀ ਕਿਤਾਬ "ਅਨਵਾਰੁਸਾਹਿਫਾ ਫਿਲ ਅਹਾਦੀਸ ਅਲ ਜਾਈਫ਼ਾ 55”

ਸਹੀ ਹਦੀਸਾਂ  ਵਿੱਚ ਵੁਜ਼ੂ ਤੋਂ ਬਾਅਦ ਅਸਮਾਨ ਵੱਲ ਉਂਗਲ ਦੇ ਇਸ਼ਾਰੇ ਦਾ ਕੋਈ ਸਬੂਤ ਨਹੀਂ ਮਿਲਦਾ ਹੈ। ਸੁਨਨ ਅਬੀ ਦਾਊਦ ਦੀ ਹਦੀਸ 70 ਇਬਨੇ ਅਮੇ ਜ਼ੁਹਰਾ ਦੇ ਮਜਹੂਲ ਹੋਣ ਦੇ ਕਾਰਨ ਜ਼ਈਫ ਹੈ।

ਵਜ਼ੂ ਦੌਰਾਨ ਦੁਆਵਾਂ ਪੜ੍ਹਨਾ ਸਾਬਤ ਨਹੀਂ

ਵੂਜ਼ੂ ਦੇ ਕੁਝ ਨਵਾਕੀਜ਼ (ਵਜ਼ੂ ਨੂੰ ਤੋੜਨ ਵਾਲੇ ਕੰਮ) ਇਸ ਪ੍ਰਕਾਰ ਹਨ:

ਪਿਸ਼ਾਬ ਕਰਨਾ, ਪਖਾਨਾ, ਨੀਂਦ

(ਸੁਨਨ ਤਿਰਮਿਜੀ 3535 ਅਤੇ ਕਿਹਾ: ਇਹ ਹਦੀਸ ਸਹੀ ਹੈ)

ਮਜ਼ੀ

(ਸਹੀ ਬੁਖਾਰੀ 132 ਸਹੀ ਮੁਸਲਿਮ 303)

ਸ਼ਰਮਗਾਹ ਨੂੰ ਹੱਥ ਲਾਉਣ

(ਸੁਨਨ ਅਬੀ ਦਾਊਦ 181 ਅਤੇ ਤਿਰਮੀਜ਼ੀ 82 ਅਤੇ ਇਹ ਹਦੀਸ ਸਹੀ ਹੈ)

ਊਠ ਦਾ ਗੋਸਤ ਖਾਣਾ

(ਸਹੀਹ ਮੁਸਲਿਮ 360)

ਤੰਬੀਹ: ਗੁਸਲੇ ਜਨਾਬਤ ਦਾ ਤਰੀਕਾ ਇਹ ਹੈ ਕਿ ਪਹਿਲਾਂ ਇਸਤਿੰਜਾ ਕਰੋ, ਫਿਰ (ਸਿਰ-ਪੈਰ ਧੋਣ ਤੋਂ ਇਲਾਵਾ) ਮਸਨੂਨ ਵੂਜ਼ੂ ਕਰੋ ਅਤੇ ਫਿਰ ਸਾਰੇ ਸਰੀਰ 'ਤੇ ਇਸ ਤਰ੍ਹਾਂ ਪਾਣੀ ਪਾਓ ਕਿ ਕੋਈ ਜਗ੍ਹਾ ਸੁੱਕੀ ਨਾ ਰਹੇ ਅਤੇ ਅੰਤ ਵਿਚ ਪੈਰ ਧੋ ਲਓ

# ਸਹੀ ਨਮਾਜ਼ ਏ ਨਬਵੀ ਤਕਬੀਰੇ ਤਹਿਰੀਮਾ ਤੋਂ ਸਲਾਮ

1. ਨਬੀ ﷺ ਜਦੋਂ ਨਮਾਜ਼ ਲਈ ਖੜੇ ਹੁੰਦੇ , ਕਿਬਲਾ (ਕਾਬਾ) ਵੱਲ ਰੁਖ ਕਰਦੇ , ਰਫੁਲ ਯਦੈਨ ਕਰਦੇ ਅਤੇ ਆਖਦੇ: ਅੱਲਾਹੁ ਅਕਬਰ

(ਇਬਨੇ ਮਾਜਾ 803 ਇਸ ਦੀ ਸਨਦ ਸਹੀਹ ਹੈ, ਅਤੇ ਇਸਨੂੰ ਤਿਰਮੀਜ਼ੀ: 304 ਨੇ ਵੀ ਸਹੀ ਕਿਹਾ ਹੈ ਅਤੇ ਇਬਨੇ ਹਿਬਾੱਨ ਨੇ ਵੀ ਅਲ-ਅਹਿਸਾਨ: 862, ਇਬਨੇ ਖੁਜ਼ੈਮਾਹ: 587 ਇਸਦੇ ਰਾਵੀ ਅਬਦੁਲ ਹਮੀਦ ਬਿਨ ਜਾਫਰ ਜਮਹੂਰ ਮੁਹੱਦਸੀਨ ਦੇ ਨਜਦੀਕ ਸਿਕਾ ਅਤੇ ਸਹੀਹੁਲ ਹਦੀਸ ਹੈ , ਦੇਖੋ ਨਸਬੁਰਾਇਆ 1/343 ਉਨ੍ਹਾਂ 'ਤੇ ਜਿਰਹ ਮਰਦੂਦ ਹੈ। ਮੁਹੰਮਦ ਬਿਨ ਅਮਰ ਬਿਨ ਅਤਾ ਸਿਕਾ ਹੈ ਤਕਰੀਬੁਤਹਜ਼ੀਬ: 6187)

ਮੁਹੰਮਦ ਬਿਨ ਅਮਰ ਬਿਨ ਅਤਾ ਦਾ ਅਬੂ ਹਮੈਦ ਅਸ ਸਾਇਦੀ ਅਤੇ ਸ਼ਹਾਬਾ ਕਿਰਾਮ ਰਜ਼ੀ ਦੀ ਮਜਲਿਸ ਵਿਚ ਸ਼ਾਮਲ ਹੋਣਾ ਸਾਬਤ ਹੁੰਦਾ ਹੈ ਜਿਵੇਂ ਕਿ ਸਹੀ ਬੁਖਾਰੀ 828, ਇਸ ਲਈ ਇਹ ਰਵਾਇਤ ਮੁਤਾਸਿਲ ਹੈ।

ਅਲ ਬਹਰੁਜ਼ਖਾਰ 2/168 ਹ 536 ਵਿਚ ਇਸ ਦਾ ਇਕ ਸ਼ਾਹਿਦ ਵੀ ਹੈ ਜਿਸ ਬਾਰੇ ਇਬਨੁਲ ਮੁਲਕਾਨ ਨੇ ਕਿਹਾ: ਸਹੀ ਅਲਾ ਸਰਤ ਮੁਸਲਿਮ (ਅਲ ਬਦਰੁਲ ਮੁਨੀਰ 3/456)

ਅਤੇ ਆਖਦੇ ਜਦੋਂ ਤੂੰ ਨਮਾਜ਼ ਲਈ ਖੜ੍ਹਾ ਹੋਵੇ ਤਾਂ ਤਕਬੀਰ ਕੇਹ ।

ਬੁਖਾਰੀ 757, ਮੁਸਲਿਮ: 45/397

2. ਨਬੀ ﷺ ਆਪਣੇ ਦੋਵੇਂ ਹੱਥ ਮੋਢਿਆਂ ਤੱਕ ਉਠਾਉਂਦੇ ਸਨ।

ਬੁਖਾਰੀ 7736, ਮੁਸਲਿਮ: 390

ਇਹ ਵੀ ਸਾਬਤ ਹੁੰਦਾ ਹੈ ਕਿ ਸੱਲਲਾਹੁ ਅਲੈਹੀ ਵਾ ਸੱਲਮ ਆਪਣੇ ਦੋਵੇਂ ਹੱਥ ਕੰਨਾਂ ਤੱਕ ਉਠਾਉਂਦੇ ਸਨ।

ਮੁਸਲਿਮ: 25, 26/391

ਇਸ ਲਈ ਦੋਵੇਂ ਤਰੀਕੇ ਜਾਇਜ਼ ਹਨ ਪਰ ਜ਼ਿਆਦਾਤਰ ਹਦੀਸ ਵਿੱਚ ਮੋਢਿਆਂ ਤੱਕ ਉਡਾਉਣਾ ਦਾ ਸਬੂਤ ਹੈ,

ਯਾਦ ਰੱਖੋ ਕਿ ਰਫਉਲ ਯਦੇਨ ਕਰਦੇ ਸਮੇਂ ਕੰਨਾਂ ਨੂੰ ਹੱਥ ਨਾਲ ਫੜਨਾ ਜਾਂ ਛੂਹਣਾ ਕਿਸੇ ਵੀ ਦਲੀਲ ਨਾਲ ਸਾਬਤ ਨਹੀਂ ਹੁੰਦਾ। ਕਿਸੇ ਵੀ ਸਹੀ ਹਦੀਸ ਤੋਂ ਇਹ ਸਾਬਤ ਨਹੀਂ ਹੁੰਦਾ ਕਿ ਮਰਦਾਂ ਨੂੰ ਹਮੇਸ਼ਾ ਆਪਣੇ ਕੰਨਾਂ ਤੱਕ ਅਤੇ ਔਰਤਾਂ ਨੂੰ ਆਪਣੇ ਮੋਢਿਆਂ ਤੱਕ ਉਡਾਉਣਾ ਚਾਹੀਦਾ ਹੈ।

3. ਆਪ ﷺ (ਉਂਗਲਾਂ) ਫੈਲਾ ਕੇ ਰਫਾ ਯਾਦੇਨ ਕਰਦੇ ਸੀ।

ਅਬੂ ਦਾਊਦ 753 ਅਤੇ ਇਸ ਦੀ ਸਨਦ ਸਹੀ ਹੈ, ਅਤੇ ਇਸਨੂੰ ਇਬਨੇ ਖੁਜੈਮਾਹ: 459 ਅਤੇ ਇਬਨੇ ਹਿਬਾੱਨ, ਅਲ-ਅਹਿਸਾਨ: 1774 ਅਤੇ ਅਲ-ਹਕੀਮ: 1/234 ਦੁਆਰਾ ਵੀ ਸਹੀ ਕਿਹਾ ਗਿਆ ਹੈ ਅਤੇ ਜ਼ਹਬੀ ਨੇ ਮੁਆਫਕਤ ਕੀਤੀ ਹੈ ।

4. ਆਪ ﷺ ਆਪਣਾ ਸੱਜਾ ਹੱਥ ਆਪਣੇ ਖੱਬੇ ਹੱਥ 'ਤੇ, ਆਪਣੀ ਛਾਤੀ 'ਤੇ ਰੱਖਦੇ ਸੀ।

ਅਹਿਮਦ ਆਪਣੀ ਮੁਸਨਦ ਵਿਚ 5/226 ਹ 22313 ਅਤੇ ਇਸ ਦੀ ਸਨਦ ਹਸਨ ਹੈ, ਅਤੇ ਇਬਨੇ ਜ਼ੌਜ਼ੀ ਦੀ ਤਹਕੀਕ : 1/283 ਹ 477 ਦੂਜਾ ਨੁਸਖਾ: 1/338 ਹ 434

ਲੋਕਾਂ ਨੂੰ (ﷺ ਦੁਆਰਾ ) ਨਮਾਜ਼ ਵਿੱਚ ਸੱਜੇ ਹੱਥ ਨੂੰ ਖੱਬੀ ਜਿਰਆ ਉੱਤੇ ਰੱਖਣ ਦਾ ਹੁਕਮ ਦਿੱਤਾ ਜਾਂਦਾ ਸੀ।

ਬੁਖਾਰੀ: 740 ਅਤੇ ਮੋਵਾਤਾ ਇਮਾਮ ਮਲਿਕ: 1/159 ਹ 377

ਜਿਰਾਹ ਕੂਹਣੀ ਦੇ ਸਿਰੇ ਤੋਂ ਵਿਚਕਾਰਲੀ ਉਂਗਲੀ ਦੇ ਸਿਰੇ ਤੱਕ ਹੁੰਦੀ ਹੈ

(ਅਲ-ਕਮੁਸੁਲ ਵਹੀਦ: 568)।

ਸੱਯਿਦਨਾ ਵਾਇਲ ਬਿਨ ਹੁਜਰ (ਰ.ਅ.) ਨੇ ਕਿਹਾ ਕਿ ਫਿਰ ਆਪ ﷺ ਨੇ ਆਪਣਾ ਸੱਜਾ ਹੱਥ ਆਪਣੀ ਖੱਬੀ ਹਥੇਲੀ, ਗੁੱਟ ਅਤੇ ਸਾਇਦ 'ਤੇ ਰੱਖਿਆ।

ਸਾਇਦ - ਕੂਹਣੀ ਤੋਂ ਹਥੇਲੀ ਤੱਕ ਦਾ ਹਿੱਸਾ ਹੈ

(ਵੇਖੋ: ਅਲ ਕਾਮੁਸੁਲ ਵਹੀਦ 769)।

ਅਬੂ ਦਾਊਦ: 727 ਇਸ ਦੀ ਸਨਦ ਸਹੀ ਹੈ, ਨਸਾਈ : 890, ਇਸ ਨੂੰ ਇਬਨੇ ਖੁਜ਼ੈਮਾਹ ਦੁਆਰਾ ਸਹੀ : 480 ਅਤੇ ਇਬਨੇ ਹਿਬਾੱਨ ਦੁਆਰਾ ਵੀ ਸਹੀ ਕਿਹਾ ਗਿਆ ਹੈ: 1857

ਜੇਕਰ ਹੱਥ ਨੂੰ ਪੂਰੀ ਜਿਰਾਹ (ਹਥੇਲੀ, ਗੁੱਟ ਅਤੇ ਹਥੇਲੀ ਤੋਂ ਕੂਹਣੀ ਤੱਕ) 'ਤੇ ਰੱਖਿਆ ਜਾਵੇ ਤਾਂ ਇਹ ਆਪਣੇ ਆਪ ਹੀ ਨਾਭੀ ਦੇ ਉੱਪਰ ਅਤੇ ਛਾਤੀ 'ਤੇ ਆ ਜਾਂਦਾ ਹੈ।

ਤੰਬੀਹ: ਮਰਦਾਂ ਦਾ ਨਾਫ਼ ਦੇ ਹੇਠਾਂ ਅਤੇ ਕੇਵਲ ਔਰਤਾਂ ਦਾ ਛਾਤੀ 'ਤੇ ਹੱਥ ਬੰਨ੍ਹਣਾ (ਇਹ ਤਖਸੀਸ) ਕਿਸੇ ਵੀ ਸਹੀ ਹਦੀਸ ਤੋਂ ਸਾਬਤ ਨਹੀਂ ।

5. ਆਪ ﷺ ਤਕਬੀਰ (ਤਹਿਰੀਮਾ) ਅਤੇ ਕਿਰਤ ਦੇ ਵਿਚਕਾਰ ਹੇਠ ਲਿਖੀ ਦੁਆ (ਸਿਰਨ ਭਾਵ ਥੀਮੀ ਅਵਾਜ ਵਿੱਚ ) ਪੜ੍ਹਦੇ ਸਨ:

ਬੁਖਾਰੀ: 744, ਮੁਸਲਿਮ: 147/598

اللَّهُمَّ بَاعِدْ بَيْنِي وَبَيْنَ خَطَايَاىَ كَمَا بَاعَدْتَ بَيْنَ الْمَشْرِقِ وَالْمَغْرِبِ، اللَّهُمَّ نَقِّنِي مِنَ الْخَطَايَا كَمَا يُنَقَّى الثَّوْبُ الأَبْيَضُ مِنَ الدَّنَسِ، اللَّهُمَّ اغْسِلْ خَطَايَاىَ بِالْمَاءِ وَالثَّلْجِ وَالْبَرَدِ

ਹੇ ਅੱਲ੍ਹਾ! ਮੇਰੇ ਅਤੇ ਮੇਰੇ ਗੁਨਾਹਾਂ ਵਿਚ ਇੰਨੀ ਦੂਰੀ ਬਣਾ ਦੇ, ਜਿਵੇਂ ਮਸ਼ਰਿਕ ਅਤੇ ਮਗਰਿਬ ਵਿਚ ਦੂਰੀ ਹੈ, ਹੇ ਅੱਲ੍ਹਾ! ਮੈਨੂੰ ਗੁਨਾਹਾਂ ਤੋਂ ਇਸ ਤਰ੍ਹਾਂ (ਪਾਕ) ਸਾਫ਼ ਕਰ ਜਿਸ ਤਰ੍ਹਾਂ ਚਿੱਟਾ ਕੱਪੜਾ ਮੈਲ ਤੋਂ (ਪਾਕ) ਸਾਫ਼ ਹੁੰਦਾ ਹੈ, ਹੇ ਅੱਲਾਹ! ਮੇਰੇ ਗੁਨਾਹਾਂ ਨੂੰ ਬਰਫ਼ ਪਾਣੀ, ਅਤੇ ਗੜਿਆਂ ਨਾਲ ਧੋ ਦੇ (ਮਾਫ਼ ਕਰ)।

ਇਹ ਦੁਆ ਵੀ ﷺ ਤੋਂ ਸਾਬਤ ਹੈ

سُبْحَانَكَ اللَّهُمَّ وَبِحَمْدِكَ وَتَبَارَكَ اسْمُكَ وَتَعَالَى جَدُّكَ وَلاَ إِلَهَ غَيْرُكَ

ਤਰਜੁਮਾ: ਹੇ ਅੱਲ੍ਹਾ! ਤੂੰ ਪਾਕ ਹੈਂ, ਤੇਰੀ ਤਾਰੀਫ਼ ਦੇ ਨਾਲ।

ਤੇਰਾ ਨਾਮ ਬਰਕਤਾਂ ਵਾਲਾ ਹੈ ਤੇ ਤੇਰੀ ਸ਼ਾਨ ਉੱਚੀ ਹੈ, ਤੇਰੇ ਤੋਂ ਬਿਨਾ ਕੋਈ ਹੋਰ ਇਲਾਹ (ਮਾਅਬੂਦ ਬਰਹਕ) ਨਹੀਂ ਹੈ।

ਅਬੂ ਦਾਊਦ: 775 ਇਸ ਦੀ ਸਨਦ ਹਸਨ ਹੈ,

ਅੰਨ-ਨਸਾਈ: 900, 901,

ਇਬਨੇ ਮਾਜਾ: 804, ਤਿਰਮਿਜੀ : 242, ਅਤੇ ਹਾਕਿਮ ਨੇ ਇਸ ਨੂੰ ਸਹੀ: 1/235 ਕਿਹਾ ਹੈ ਅਤੇ ਜ਼ਹਾਬੀ ਨੇ ਇਸ ਦੀ ਮੁਆਫਕਤ ਕੀਤੀ ਹੈ।

ਸਾਬਿਤ ਦੁਆਵਾਂ ਵਿੱਚੋਂ ਜੋ ਵੀ ਦੁਆ ਪੜ੍ਹ ਲਈ ਜਾਵੇ ਬੇਹਤਰ ਹੈ ।

- ਨਮਾਜ ਵਿੱਚ ਪੜ੍ਹੀਆਂ ਜਾਣ ਵਾਲੀਆ ਦੁਆਵਾਂ ਲਈ

  PDF Download ਕਰੋ

- ਅੱਲ੍ਹਾ ਤਾਅਲਾ ਤੋਂ ਪਨਾਹ ਤਲਬ ਕਰਨ ਅਤੇ ਹੋਰ ਦੁਆਵਾਂ ਲਈ

  PDF Download ਕਰੋ

6. ਇਸ ਤੋਂ ਬਾਅਦ ﷺ ਇਹ ਦੁਆ ਪੜ੍ਹਦੇ ਸਨ:

أَعُوذُ بِاللَّهِ السَّمِيعِ الْعَلِيمِ مِنَ الشَّيْطَانِ الرَّجِيمِ مِنْ هَمْزِهِ وَنَفْخِهِ وَنَفْثِهِ

ਅਬੂ ਦਾਊਦ : 775 ਇਸ ਦੀ ਸਨਦ ਸਹੀ ਹੈ।

7. ਫਿਰ ਆਪ ﷺ

بِسْمِ ٱللَّهِ ٱلرَّحْمَـٰنِ ٱلرَّحِيمِ

ਅੱਲਾਹ ਸੁਬਹਾਨਾ ਵ ਤਾਅਲਾ ਦੇ ਤਮਾਮ ਨਾਮਾਂ ਦੇ ਨਾਲ ਸ਼ੁਰੂ ਕਰਦਾ ਹਾਂ ,ਜੋ ਅਰ ਰਹਿਮਾਨ ਅਤੇ ਅਰ ਰਹੀਮ ਹੈ

ਪੜ੍ਹਦੇ ਸੀ

ਅੰਨ-ਨਸਾਈ: 906, ਇਸ ਦੀ ਸਨਦ ਸਹੀ ਹੈ, ਅਤੇ ਇਬਨੇ ਖੁਜ਼ੈਮਾਹ ਨੇ ਵੀ ਇਸ ਨੂੰ ਸਹੀ : 499 ਅਤੇ ਇਬਨੇ ਹਿਬਨ ਨੇ ਵੀ: ਅਲ-ਅਹਿਸਾਨ: 1794, ਅਤੇ ਹਾਕਿਮ ਨੇ ਕਿਹਾ ਸ਼ੇਖੈਨ ਦੀ ਸ਼ਰਤ ਤੇ : 1/232 ਅਤੇ ਜ਼ਹਬੀ ਨੇ ਇਸ ਦੀ ਮੁਆਫਕਤ ਕੀਤੀ ਹੈ।

★ ਤੰਬੀਹ: ਇਸ ਰਵਾਇਤ ਦੇ ਰਾਵੀ ਸਈਦ ਬਿਨ ਅਬੀ ਬਿਲਾਲ ਨੇ ਇਹ ਹਦੀਸ ਇਖਤਿਲਾਤ ਤੋਂ ਪਹਿਲਾਂ ਬਿਆਨ ਕੀਤੀ ਹੈ, ਖਾਲਿਦ ਬਿਨ ਯਜ਼ੀਦ ਦੀ ਸਈਦ ਬਿਨ ਅਬੀ ਬਿਲਾਲ ਤੋਂ ਰਵਾਇਤ ਸਹੀ ਬੁਖਾਰੀ 136 ਅਤੇ ਸਹੀਹ ਮੁਸਲਿਮ 42/1877 ਵਿਚ ਮੌਜੂਦ ਹੈ।

بِسْمِ ٱللَّهِ ٱلرَّحْمَـٰنِ ٱلرَّحِيمِ

ਜਹਰੰਨ ਪੜਨਾ ਵੀ ਸਹੀ ਤੇ ਸਿਰੰਨ ਵੀ ਸਹੀ ਹੈ

ਆਮ ਤੌਰ 'ਤੇ ਕਸਰਤ ਏ ਦਲੀਲ ਦੀ ਰੁਅ ਨਾਲ ਸਿਰਨ ਪੜ੍ਹਨਾ ਬਿਹਤਰ ਹੈ।

ਜਹਰੰਨ ਦੇ ਜਵਾਜ਼ ਲਈ ਵੇਖੋ ਅੰਨ-ਨਸਾਈ: 906 ਅਤੇ ਇਸਦੀ ਸਨਦ ਸਹੀ ਹੈ, ਸਿਰੰਨ ਦੇ ਜਵਾਜ਼ ਲਈ ਸਹੀ ਇਬਨੇ ਖੁਜ਼ੈਮਾ: 495 ਵੇਖੋ ਅਤੇ ਇਸਦੀ ਸਨਦ ਹਸਨ, ਸਹੀ ਇਬਨੇ ਹਿੱਬਾਨ, ਅਲ-ਅਹਿਸਾਨ: 1796 ਹੈ ਅਤੇ ਇਸਦੀ ਸਨਦ ਸਹੀ ਹੈ।

ਇਸ ਮਾਮਲੇ ਵਿੱਚ ਸਖ਼ਤੀ ਨਾ ਕਰਨਾ ਬਿਹਤਰ ਹੈ।

8. ਫਿਰ ਆਪ ﷺ ਸੂਰਾਹ ਫਤਿਹਾ ਪੜ੍ਹਦੇ

ٱلْحَمْدُ لِلَّهِ رَبِّ ٱلْعَـٰلَمِينَ

